ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦਾ ਬੁਲਾਰਾ

# ਤਰਕਸ਼ੀਲ

ਪੈਂਫਲਿਟ ਨੰ: 2 (ਜੁਲਾਈ-ਅਗਸਤ-1986)

ਸਹਿਯੋਗ ਰਾਸ਼ੀ 3 ਰੁਪਏ

ਮੁਖ ਸੰਪਾਦਕ : ਰਾਜਪਾਲ ਸਿੰਘ

ਇਸ ਅੰਕ ਵਿੱਚ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਰਚਨਾਵਾਂ ਭੇਜਣ ਤੇ ਹੋਰ ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ: 48
ਕੋਟਕਪੂਰਾ—151204

ਚੰਦੇ ਭੇਜਣ ਲਈ ਪਤਾ

ਜੀਵਨ ਲਾਲ ਸ਼ਹਿਣਾ
ਸੁਖਾਨੰਦ ਬਸਤੀ, ਰੋਪੜ

ਸਲਾਨਾ ਚੰਦਾ—15 ਰੁਪਏ
ਆਰਟ—ਬੇਦੀ ਐਸ. ਐਸ.

ਪ੍ਰਕਾਸ਼ਨ—ਮਾਲਕ ਤੇ ਪ੍ਰਕਾਸ਼ਨ ਅਮੀਰਜੀਤ ਨੇ ਡ੍ਰੇਫਡਿਲਜ਼ ਪ੍ਰਿੰਟਿੰਗ ਪ੍ਰੈਸ ਪਟਿਆਲਾ ਤੋਂ ਛਪਵਾ ਕੇ ਰੈਸ਼ਨਲਿਸਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕਖਾਨਾ ਸੀਹਾਂ ਦੌਦ ਜਿਲ੍ਹਾ ਲੁਧਿਆਣਾ ਤੋਂ ਪ੍ਰਕਾਸ਼ਤ ਕੀਤਾ ।

# ਸੰਪਾਦਕੀ

## ਰੈਸ਼ਨੇਲਿਸਟ ਸੁਸਾਇਟੀ ਦੀ ਸਾਰਥਿਕਤਾ

ਮਨੁੱਖਾਂ ਦੇ ਵਿਚਾਰ ਉਹਨਾਂ ਦੀਆਂ ਪਦਾਰਥਕ ਹਾਲਤਾਂ ਦੀ ਪੈਦਾਵਾਰ ਹੁੰਦੇ ਹਨ । ਇਹ ਇਕ ਅਟੱਲ ਸਚਾਈ ਹੈ । ਪਰ ਇਸਦਾ ਇਕ ਦੂਜਾ ਪੱਖ ਵੀ ਹੈ ਯਾਨੀ ਕਿ ਮਨੁੱਖਾਂ ਦੀ ਚੇਤਨਤਾ ਉਹਨਾਂ ਦੀਆਂ ਪਦਾਰਥਕ ਹਾਲਤਾਂ ਨੂੰ ਬਨਾਉਣ/ਬਦਲਣ ਵਿਚ ਵੀ ਅਪਣਾ ਮੋੜਵਾਂ ਪ੍ਰਭਾਵ ਪਾਉਂਦੀ ਹੈ ।

ਉਪਰੋਕਤ ਸਚਾਈ ਨੂੰ ਤਰਕਸ਼ੀਲ ਸੁਸਾਇਟੀ ਦੇ ਸੰਦਰਭ ਵਿਚ ਦੇਖਿਆ ਜਾਵੇ ਤਾਂ ਸਪਸ਼ਟ ਹੁੰਦਾ ਹੈ ਕਿ ਤਰਾਂ ਤਰਾਂ ਦੇ ਦੇਵੀ-ਦੇਵਤਿਆਂ, ਭਗਵਾਨਾਂ, ਸੈਤਾਨਾਂ ਦੇ ਅਨੇਕਾਂ ਸੰਕਲਪ ਅਤੇ ਇਹਨਾਂ ਦੀ ਪੂਜਾ-ਪਾਠ ਵਗੈਰਾ ਪ੍ਰਾਚੀਨ ਮਨੁੱਖ ਦੀਆਂ ਜਿਉਣ ਹਾਲਤਾਂ ਵਿਚੋਂ ਪੈਦਾ ਹੋਏ । ਅਨੇਕਾਂ ਵਿਨਾਸ਼ਕਾਰੀ ਅਤੇ ਮਨੁੱਖੀ ਜਿੰਦਗੀ ਨੂੰ ਪ੍ਰਭਾਵਿਤ ਕਰਨ ਵਾਲੇ ਹੋਰ ਅਨੇਕਾਂ ਕੁਦਰਤੀ ਵਰਤਾਰਿਆਂ ਅਗੇ ਗਿਆਨ-ਵਿਹਣੇ ਮਨੁੱਖ ਦੀ ਲਾਚਾਰੀ ਇਹਨਾਂ ਮਾਨਤਾਵਾਂ ਦੇ ਬਣਨ ਅਤੇ ਸਥਾਪਿਤ ਹੋਣ ਦਾ ਕਾਰਣ ਬਣੀ । ਜਦ ਮਨੁੱਖ ਕੁਦਰਤੀ ਸ਼ਕਤੀਆਂ ਦਾ ਟਾਕਰਾ ਕਰਨ ਤੇ ਉਹਨਾਂ ਤੇ ਕਾਬੂ ਪਾਉਣ ਦੇ ਸਮਰਥ ਹੁੰਦਾ ਗਿਆ ਤਾਂ ਸਾਡੇ ਜਮਾਤੀ ਸਮਾਜ ਦੀਆਂ ਜਾਬਰ ਲੋਟੂ ਤਾਕਤਾਂ ਨੇ ਮਨੁੱਖ ਨੂੰ ਆਪਣੀ ਹੋਣੀ ਦਾ ਮਾਲਕ ਆਪ ਬਣਨ ਤੋਂ ਵਰਜੀ ਰਖਿਆ ਅਤੇ ਵਹਿਮਾਂ-

33 ਤੇ



ਮੁਸਲਿਮ ਮਹਿਲਾ ਬਿੱਲ

# ਰਾਜ ਅਤੇ ਧਰਮ ਦਾ ਖਤਰਨਾਕ ਪਿਛਾਂਹ ਖਿਚੂ ਗਠਜੋੜ

ਪਹਿਲਾਂ ਸੁਪਰੀਮ ਕੋਰਟ ਵਲੋਂ ਇੱਕ ਤਲਾਕ ਸ਼ੁਦਾ ਮੁਸਲਿਮ ਔਰਤ ਸ਼ਾਹਬਾਨੋ ਦੇ ਗੁਜ਼ਾਰੇ ਭੱਤੇ ਦੇ ਸਬੰਧ ਵਿੱਚ ਦਿੱਤਾ ਗਿਆ ਫ਼ੈਸਲਾ ਤੇ ਇਸੇ ਮਸਲੇ ਤੇ ਪਾਰਲੀਮੈਂਟ ਵਿਚ ਲਿਆਂਦਾ ਗਿਆ ਮੁਸਲਿਮ ਔਰਤਾਂ ਲਈ ਬਿੱਲ, ਦੇਸ਼ ਭਰ ਵਿੱਚ ਚਰਚਾ ਤੇ ਬਹਿਸ-ਮੁਬਾਹਸੇ ਦਾ ਕੇਂਦਰ ਬਣੇ ਹਨ । ਜਿੱਥੇ ਸੁਪਰੀਮ ਕੋਰਟ ਨੇ, ਚਾਹੇ ਬੁਰਜੂਆ ਨੁਕਤਾ ਨਜ਼ਰ ਤੋਂ ਹੀ ਸਹੀ, ਇੱਕ ਅਗਾਂਹ ਵਧੂ ਫੈਸਲੇ ਰਾਹੀਂ ਧਰਮ ਵਲੋਂ ਦਬਾਈਆਂ ਤੇ ਸਿਰੇ ਦੇ ਵਿਤਕਰੇ ਦੀਆਂ ਸ਼ਿਕਾਰ ਮੁਸਲਿਮ ਔਰਤਾਂ ਦੇ ਹੱਕ ਦੀ ਗੱਲ ਕੀਤੀ ਸੀ । ਉਥੇ ਇਸ ਫੈਸਲੇ ਨੂੰ ਰੱਦ ਕਰਨ ਵਾਲੇ ਮੁਸਲਿਮ ਮਹਿਲਾ ਬਿੱਲ ਨੇ ਧਰਮ ਅਤੇ ਹਾਕਮ ਜਮਾਤਾਂ ਦੇ ਨਾਪਾਕ ਗੱਠ ਜੋੜ ਨੂੰ ਸਾਹਮਣੇ ਲਿਆਂਦਾ ਹੈ । ਰਾਜ ਕਰ ਰਹੀਆਂ ਜਮਾਤਾਂ ਧਰਮ ਨੂੰ ਆਪਣੇ ਹਿਤਾਂ ਵਾਸਤੇ ਕਿਵੇਂ ਵਰਤਦੀਆਂ ਹਨ, ਇਹ ਬਿੱਲ ਇਸਦੀ ਇੱਕ ਉਘੜਵੀਂ ਉਦਾਹਰਣ ਹੈ ।

**ਸ਼ਾਹਬਾਨੋ ਕੇਸ ਕੀ ਸੀ**—ਸ਼ਾਹਬਾਨੋ 75 ਵਰ੍ਹਿਆਂ ਦੀ ਇੱਕ ਮੁਸਲਿਮ ਔਰਤ ਹੈ ਜਿਸਦਾ ਨਿਕਾਹ 1932 ਵਿੱਚ ਇੰਦੌਰ ਦੇ ਇੱਕ ਵਕੀਲ ਮੁਹੰਮਦ ਅਹਿਮਦ ਖਾਨ ਨਾਲ ਹੋਇਆ । 43 ਸਾਲ ਆਪਣੇ ਘਰ ਰੱਖਣ ਤੋਂ ਬਾਅਦ 1975 ਵਿੱਚ ਅਹਿਮਦ ਖਾਨ ਦੂਜੀ ਪਤਨੀ ਲੈ ਆਇਆ ਅਤੇ ਸ਼ਾਹਬਾਨੋ ਨੂੰ ਘਰੋਂ ਕੱਢ ਦਿੱਤਾ ਗਿਆ ।

1978 ਵਿੱਚ ਸ਼ਾਹਬਾਨੋ ਨੇ ਜੁਡੀਸ਼ੀਅਲ ਮੈਜਿਸਟ੍ਰੇਟ ਇੰਦੌਰ ਦੀ ਅਦਾਲਤ ਵਿੱਚ Cr.P.C. ਦੀ ਧਾਰਾ 125 ਅਧੀਨ ਖਰਚੇ ਦਾ ਕੇਸ ਕਰ ਦਿੱਤਾ ਤਾਂ ਜੋ ਇਸ ਬੁਢਾਪੇ ਦੀ ਉਮਰ ਵਿੱਚ, ਬੇਸਹਾਰਾ ਹਾਲਤ ਵਿੱਚ ਉਹ ਆਪਣਾ ਗੁਜ਼ਾਰਾ ਕਰ ਸਕੇ । ਸ਼ਾਹਬਾਨੋ ਦਾ ਪਤੀ ਮੁਹੰਮਦ ਅਹਿਮਦ ਖਾਨ ਇੱਕ ਬਹੁਤ ਸਫਲ ਵਕੀਲ ਹੈ ਜਿਸਦੀ ਕਿ ਮਹੀਨੇ ਦੀ ਔਸਤ ਆਮਦਨ 5000 ਦੇ ਲਗਭਗ ਹੈ ਅਤੇ ਇਸ ਤੋਂ ਇਲਾਵਾ ਕਾਫੀ ਨਿੱਜੀ ਜਾਇਦਾਦ ਵੀ ਹੈ । ਇਸ ਆਧਾਰ ਤੇ ਸ਼ਾਹਬਾਨੋ ਵਲੋਂ ਦਿੱਤੀ ਅਰਜੀ ਵਿੱਚ 500 ਰੁਪੈ ਪ੍ਰਤੀ ਮਹੀਨਾ ਗੁਜ਼ਾਰਾ ਭੱਤੇ ਦੀ ਮੰਗ ਕੀਤੀ ਗਈ । ਪ੍ਰੰਤੂ ਮੈਜਿਸਟਰੇਟ ਵਲੋਂ ਸਿਰਫ 25 ਰੁਪੈ ਹੀ ਗੁਜ਼ਾਰਾ ਭੱਤਾ ਦੇਣ ਦਾ ਹੁਕਮ ਦਿੱਤਾ ਗਿਆ । ਇਸ ਤੇ ਸ਼ਾਹਬਾਨੋ ਨੇ ਮੱਧ ਪ੍ਰਦੇਸ਼ ਹਾਈਕੋਰਟ ਵਿੱਚ ਅਪੀਲ ਕੀਤੀ ਜਿਸਨੇ ਕਿ ਗੁਜ਼ਾਰੇ ਭੱਤੇ ਦੀ ਰਕਮ ਵਧਾਕੇ 179 ਰੁਪੈ 20 ਪੈਸੇ ਕਰ ਦਿੱਤੀ ।

ਪਰ ਅਹਿਮਦ ਖਾਨ ਨੂੰ ਇਹ ਮਨਜ਼ੂਰ ਨਹੀਂ ਸੀ ਕਿ ਉਸਦੇ ਘਰ ਉਸਦੀ ਪਤਨੀ ਵਜੋਂ ਆਪਣੀ ਜਿੰਦਗੀ ਦੇ 43 ਵਰ੍ਹੇ ਗੁਜ਼ਾਰਨ ਵਾਲੀ ਸ਼ਾਹਬਾਨੋ ਨੂੰ ਹੁਣ ਆਪਣਾ ਗੁਜ਼ਾਰਾ ਕਰਨ ਲਈ 179 ਰੁਪੈ ਵੀ ਦਿੱਤੇ ਜਾਣ । ਇਸ ਲਈ ਉਸ ਨੇ ਸੁਪਰੀਮ ਕੋਰਟ ਵਿੱਚ ਅਪੀਲ ਕੀਤੀ ਕਿ ਹਾਈਕੋਰਟ ਦਾ ਖਰਚਾ ਦੇਣ ਦਾ ਫੈਸਲਾ ਰੱਦ ਕੀਤਾ ਜਾਵੇ ਕਿਉਂਕਿ ਮੁਸਲਮਾਨ ਹੋਣ ਕਾਰਣ ਉਸਤੇ ਸ਼ਰੀਅਤ ਦੇ ਨਿਯਮ ਹੀ ਲਾਗੂ ਹੋਣੇ ਚਾਹੀਦੇ ਹਨ ਜਿੰਨਾਂ ਅਨੁਸਾਰ ਸ਼ਾਹਬਾਨੋ ਤਲਾਕ ਤੋਂ ਬਾਅਦ ਸਿਰਫ 3 ਮਹੀਨੇ ਦੇ ਸਮੇਂ (ਜਿਸ ਨੂੰ ਇੱਦਤ ਦਾ ਸਮਾਂ ਕਿਹਾ ਜਾਂਦਾ ਹੈ) ਲਈ ਹੀ ਆਪਣੇ ਗੁਜ਼ਾਰੇ ਲਈ ਕੋਈ ਪੈਸਾ ਲੈਣ ਦੀ ਹੱਕਦਾਰ ਹੈ ।

23 ਅਪ੍ਰੈਲ 1985 ਨੂੰ ਸੁਪਰੀਮ ਕੋਰਟ ਦੇ ਇੱਕ ਪੰਜ-ਮੈਂਬਰੀ ਬੈਂਚ ਨੇ ਆਪਣਾ ਫੈਸਲਾ ਸੁਣਾਇਆ ਜਿਸ ਵਿੱਚ ਕਿਹਾ ਗਿਆ ਕਿ Cr.P.C. ਦੀ ਧਾਰਾ 125 ਅਧੀਨ ਪਤੀ ਨੂੰ ਆਪਣੀ ਤਲਾਕ ਸ਼ੁਦਾ ਪਤਨੀ ਨੂੰ ਉਸਦੇ ਜੀਵਨ ਨਿਰਬਾਹ ਲਈ ਗੁਜ਼ਾਰਾ ਭੱਤਾ ਦੇਣਾ ਪਵੇਗਾ ।

ਪਰ ਕੱਟੜਪੰਥੀ ਮੁਲਾਣਿਆਂ ਨੂੰ ਕਦੋਂ ਇਹ ਮਨਜ਼ੂਰ ਸੀ ਕਿ ਉਹਨਾਂ ਦੇ ਹੁੰਦਿਆਂ ਕੋਈ ਮਨੁੱਖਤਾਵਾਦੀ ਪੈਂਤੜੇ ਤੋਂ ਸੋਚ ਸਕੇ, ਮਨੁੱਖੀ ਹਮਦਰਦੀ ਦੀ ਗੱਲ ਕਰ ਦੇਵੇ । ਬੱਸ ਇਸਲਾਮ ਖਤਰੇ ਵਿੱਚ ਪੈ ਗਿਆ । ਧਾਰਮਿਕ ਕਟੜਪੰਥੀਆਂ ਦੀ ਅਗਵਾਈ ਵਿੱਚ ਬਹੁਤ ਸਾਰੀਆਂ ਥਾਵਾਂ ਤੇ ਵਿਖਾਵੇ ਕੀਤੇ ਗਏ । ਸੁਪਰੀਮ ਕੋਰਟ ਦੇ ਫੈਸਲੇ ਦੇ ਹੱਕ ਵਿੱਚ ਖੜ੍ਹਨ ਵਾਲੇ ਵਿਅਕਤੀਆਂ ਅਤੇ ਜਥੇਬੰਦੀਆਂ ਖਿਲਾਫ ਭੰਡੀ ਪ੍ਰਚਾਰ ਕੀਤਾ ਗਿਆ, ਧਮਕੀਆਂ ਦਿੱਤੀਆਂ ਗਈਆਂ ਅਤੇ ਕਈ ਥਾਵਾਂ ਤੇ ਮਾਰ ਕੁਟਾਈ ਕਰਨ ਦੀ ਨੌਬਤ ਵੀ ਆਈ ।

### ਮੁਸਲਿਮ ਮਹਿਲਾ ਬਿੱਲ ਦਾ ਆਉਣਾ

ਜੇ ਰੂੜੀਵਾਦੀ ਧਾਰਮਿਕ ਆਗੂਆਂ ਨੇ ਇਸ ਫੈਸਲੇ ਨੂੰ ਮੁਸਲਮਾਨ ਜਨਤਾਂ ਦੇ ਪਿਛੜੇ ਹਿਸਿਆਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਭੜਕਾ ਕੇ ਆਪਣੀ ਚੌਧਰ ਪੱਕੀ ਕਰਨ ਲਈ ਵਰਤਿਆਂ ਤਾਂ ਦੂਜੇ ਪਾਸੇ

ਹਾਕਮ ਕਾਂਗਰਸ ਪਾਰਟੀ ਦੇ ਸ਼ਾਤਰ ਦਿਮਾਗਾਂ ਨੇ ਇਸ ਨੂੰ ਕਾਂਗਰਸ ਲਈ ਮੁਸਲਮਾਨ ਵੋਟਾਂ ਨੂੰ ਪਕਿਆਂ ਕਰਨ ਲਈ ਵਰਤਣ ਬਾਰੇ ਸ਼ੈਤਾਨੀ ਸੋਚ ਲਈ । ਪਾਰਲੀਮੈਂਟ ਵਿਚ ਬਿਲ ਲਿਆਂਦਾ ਗਿਆ ਕਿ ਸਰਕਾਰ ਮੁਸਲਮਾਨਾਂ ਤੇ ਉਹਨਾਂ ਹੀ ਮਧਯੁਗੀ ਕਾਨੂੰਨਾਂ ਨੂੰ ਲਾਗੂ ਕਰੇਗੀ ਜੋ ਕਟੜਪੰਥੀ ਮੁਲਾਣੇ ਚਾਹੁੰਦੇ ਹਨ। ਇਸ ਬਿੱਲ ਨਾਲ ਮੁਸਲਮਾਨਾਂ ਨੂੰ ਧਾਰਾ 125 ਦੇ ਖੇਤਰ ਵਿਚੋਂ ਕੱਢ ਦਿਤਾ ਗਿਆ ਹੈ। ਹੁਣ ਮਰਦ ਵਲੋਂ ਆਪਣੇ ਘਰੋਂ ਕੱਢ ਦਿਤੀ ਗਈ ਬੇਸਹਾਰਾ ਮੁਸਲਮਾਨ ਔਰਤ ਕਿਸੇ ਵੀ ਅਦਾਲਤ ਵਿਚ ਆਪਣੇ ਗੁਜ਼ਾਰੇ ਲਈ ਕਿਸੇ ਖਰਚੇ ਦੀ ਅਪੀਲ ਨਹੀਂ ਕਰ ਸਕੇਗੀ ।

ਕਾਂਗਰਸੀ ਹਾਕਮਾਂ ਵਲੋਂ ਰੂੜੀਵਾਦੀ ਮੁਲਾਣਿਆਂ ਨੂੰ ਕਿਹਾ ਗਿਆ ਕਿ 'ਜੇ ਭਾਰਤੀ ਕਾਨੂੰਨ ਕਿਤੇ ਭੁੱਲ-ਭੁਲੇਖੇ ਕਾਜ਼ੀਆਂ-ਮੁਲਾਵਾਂ ਦੇ ਮੱਧਯੁਗੀ ਫਰਮਾਨਾਂ ਤੋਂ ਕੁਝ ਅਗੇ

ਮੁਸਲਿਮ ਮਹਿਲਾ ਬਿਲ ਇਸਦਾ ਸਿਰਫ ਇਕ ਉਦਾਹਰਣ ਹੈ। ਇਸ ਤੋਂ ਬਿਨਾਂ ਵੀ ਭਾਰਤੀ ਹਾਕਮ ਜਮਾਤਾਂ ਵਲੋਂ ਪਹਿਲਾਂ ਭਿੰਡਰਾਂਵਾਲੇ ਨੂੰ ਉਭਾਰਨਾਂ, ਫਿਰ ਕੁਚਲਣਾਂ, ਦਿਲੀ ਵਿਚ ਸਿਖ ਵਿਰੋਧੀ ਦੰਗੇ ਜਥੇਬੰਦ ਕਰਨੇ. ਅਯੁਧਿਆ ਵਿਚ ਰਾਮਜਨਮ ਭੂਮੀ ਦੇ ਵਿਵਾਦੀ ਮੰਦਰ ਨੂੰ ਖੋਹਲਣਾਂ ਆਦਿ ਸਭ ਧਰਮ ਨੂੰ ਹਾਕਮ ਜਮਾਤ ਦੇ ਰਾਜ ਨੂੰ ਪੱਕਾ ਕਰਨ ਲਈ ਵਰਤਣ ਦੇ ਹੀ ਕੁਝ ਅਜੇਹੇ ਨਮੂੰਨੇ ਹਨ ਜਿਨਾਂ ਰਾਹੀਂ ਇਹ ਲੋਕਾਂ ਨੂੰ ਆਪਸ ਵਿਚ ਪਾੜਨ ਲੜਾਉਣ ਅਤੇ ਉਹਨਾਂ ਨੂੰ ਆਪਣੇ ਅਸਲੀ ਸੰਘਰਸ਼ ਤੋਂ ਕੁਰਾਹੇ ਪਾਉਂਦੇ ਹਨ ।

ਸਾਰੀਆਂ ਅਗਾਂਹ ਵਧੂ ਪਾਰਟੀਆਂ, ਜਥੇਬੰਦੀਆਂ ਤੇ ਵਿਅਕਤੀਆਂ ਵਲੋਂ ਇਸ ਸਿਰੇ ਦੇ ਪਿਛਾਂਹ-ਖਿਚੂ ਬਿੱਲ ਦਾ ਦਾ ਡਟਵਾਂ ਵਿਰੋਧ ਹੋ ਰਿਹਾ ਹੈ। ਕਾਂਗਰਸ ਪਾਰਟੀ ਦੇ ਇਕ ਮੰਤਰੀ ਆਰਿਫ ਮੁਹੰਮਦ ਖਾਨ ਨੇ ਵੀ ਇਸੇ ਬਿਲ ਦੇ

---

ਪ੍ਰਸਿਧ ਹਿੰਦੀ ਫਿਲਮ 'ਨਿਕਾਹ' ਦਾ ਪਹਿਲਾ ਨਾਂਅ 'ਤਲਾਕ-ਤਲਾਕ-ਤਲਾਕ' ਸੀ ਪਰ ਨਿਰਮਾਤਾ ਨੂੰ ਇਹ ਨਾਂ ਬਦਲਣਾ ਪਿਆ ਕਿਉਂਕਿ ਮੌਲਵੀਆਂ ਨੇ ਫਤਵਾ ਦਿੱਤਾ ਸੀ ਕਿ ਜੇ ਇਹ ਫਿਲਮ ਵੇਖਕੇ ਮੁੜੇ ਕਿਸੇ ਆਦਮੀ ਨੂੰ ਉਸਦੀ ਘਰਵਾਲੀ ਨੇ ਇਹ ਪੁੱਛ ਲਿਆ ਕਿ ਉਹ ਕਿਹੜੀ ਫਿਲਮ ਵੇਖਕੇ ਆਇਆ ਹੈ ਤੇ ਉਹ ਫਿਲਮ ਦਾ ਨਾਂ ਦੱਸਣ ਲਈ ਕਹਿ ਦੇਵੇ ਤਲਾਕ-ਤਲਾਕ-ਤਲਾਕ ਤਾਂ ਉਹਨਾਂ ਦਾ ਸੱਚੀ ਮੁਚੀ ਦਾ ਤਲਾਕ ਹੋਇਆ ਮੰਨਿਆ ਜਾਵੇਗਾ ।

---

ਲੰਘਦਾ ਹੈ ਤਾਂ ਅਸੀਂ ਉਸਨੂੰ ਮੋੜਕੇ ਫਿਰ ਸਤਵੀਂ ਸਦੀ ਵਿਚ ਲੈ ਜਾਵਾਂਗੇ । ਸਾਨੂੰ ਇਸ ਗਲ ਦੀ ਕੋਈ ਪ੍ਰਵਾਹ ਨਹੀਂ ਕਿ ਅਜ ਦੀਆਂ ਸਮਾਜਿਕ ਹਾਲਤਾਂ ਕੀ ਮੰਗ ਕਰ-ਦੀਆਂ ਹਨ; ਸਾਨੂੰ ਸਿਰਫ ਵੋਟਾਂ ਚਾਹੀਦੀਆਂ ਹਨ । ਇਸ ਲਈ ਤੁਸੀਂ ਮੁਸਲਮਾਨਾਂ ਦੀਆਂ ਵੋਟਾਂ ਸਾਨੂੰ ਦਿਵਾਓ, ਅਸੀਂ ਉਹਨਾਂ ਨੂੰ ਪਛੜੇ ਰਖਕੇ ਉਹਨਾਂ ਤੇ ਤੁਹਾਡੀ ਚੌਧਰ ਪੱਕੀ ਕਰਾਵਾਂਗੇ ।"

ਧਰਮ ਹਮੇਸ਼ਾਂ ਹੀ ਹਾਕਮ ਜਮਾਤਾਂ ਦੇ ਹਥ ਵਿਚ ਲੋਕਾਂ ਨੂੰ ਲੁਟਣ ਅਤੇ ਆਪਣੇ ਰਾਜ ਨੂੰ ਪੱਕਾ ਕਰਨ ਦਾ ਇਕ ਸ਼ਕਤੀਸ਼ਾਲੀ ਹਥਿਆਰ ਰਿਹਾ ਹੈ। ਅਜ ਦੀਆਂ ਹਾਲਤਾਂ 'ਵਿਚ ਧਰਮ ਤੋਂ ਇਹ ਕੰਮ ਕਿਵੇਂ ਲਿਆ ਜਾ ਰਿਹਾ ਹੈ

ਵਿਰੋਧ ਵਿਚ ਮੰਤਰੀ ਪਦ ਤੋਂ ਅਸਤੀਫਾ ਦੇ ਦਿਤਾ ਹੈ। ਪਰ ਸਾਰੇ ਵਿਰੋਧ ਦੇ ਬਾਵਜੂਦ ਕਾਂਗਰਸ ਪਾਰਟੀ ਵਲੋਂ ਲੋਕ ਸਭਾ ਵਿਚ ਆਪਣੀ ਬਹੁਗਿਣਤੀ ਦੇ ਜ਼ੋਰ ਨਾਲ ਲੋਕਾਂ ਸਿਰ ਇਹ ਕਾਨੂੰਨ ਮੜ੍ਹਿਆ ਜਾ ਰਿਹਾ ਹੈ । ਧਰਮ ਤੇ ਰਾਜ ਵਲੋਂ ਇਹ ਮੁਸਲਿਮ ਔਰਤ ਤੇ ਹੱਕਾਂ ਤੇ ਸਾਂਝਾ ਹਮਲਾ ਹੈ ਜੋ ਪਹਿਲਾਂ ਹੀਦਬਾਈਆਂਹੋਈਆਂ ਇਹਨਾਂ ਔਰਤਾਂ ਤੇ ਦਾਬੇ ਦਾ ਇਕ ਹੋਰ ਸੰਦ ਬਣੇਗਾ । ਸਾਨੂੰ ਮੰਗ ਕਰਨੀ ਚਾਹੀਦੀ ਹੈ ਕਿ ਇਹ ਬਿਲ ਵਾਪਸ ਲਿਆ ਜਾਵੇ ਅਤੇ ਕਾਨੂੰਨ ਵਲੋਂ ਕਿਸੇ ਵੀ ਧਰਮ ਜਾਂ ਫਿਰਕੇ ਦਾ ਖਿਆਲ ਰਖੇ ਬਿਨਾਂ ਸਭ ਨਾਲ ਇਕੋ ਜਿਹਾ ਵਰਤਾਉ ਕੀਤਾ ਜਾਵੇ ।

---

ਅਗਲੇ ਅੰਕ ਵਿਚ ਪੜ੍ਹੋ

## ਹਿਪਨੋਟਿਜ਼ਮ ਕੀ ਹੈ

ਹਿਪਨੋਟਿਜ਼ਮ (ਸੰਮੋਹਕ ਨੀਂਦ) ਦੇ ਵੱਖ-2 ਪੱਖਾਂ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਦਿੰਦਾ ਲੇਖ ।



ਵਿਗਿਆਨਕ ਲੇਖ

# ਬਲਦ ਸਿੰਗ ਨਹੀਂ ਬਦਲਦਾ

ਰਾਜਪਾਲ ਸਿੰਘ

ਆਦਿ ਕਾਲ ਤੋਂ ਹੀ ਮਨੁੱਖ ਦਾ ਕੁਦਰਤ ਦੀਆਂ ਜਿਨ੍ਹਾਂ ਵਿਨਾਸ਼ਕਾਰੀ ਸ਼ਕਤੀਆਂ ਨਾਲ ਵਾਹ ਪੈਂਦਾ ਰਿਹਾ ਹੈ ਭੂਚਾਲਾਂ ਦਾ ਆਉਣਾ ਉਹਨਾਂ ਵਿਚੋਂ ਇਕ ਸੀ। ਪ੍ਰਾਚੀਨ ਮਨੁੱਖ ਲਈ ਨਾਂ ਤਾਂ ਇਹਨਾਂ ਨੂੰ ਕੰਟਰੋਲ ਕਰਨਾ ਸੰਭਵ ਸੀ ਅਤੇ ਨਾਂ ਹੀ ਉਹ ਆਪਣੇ ਸੀਮਿਤ ਗਿਆਨ ਸਦਕਾ ਇਹਨਾਂ ਮਗਰ ਛੁਪੇ ਕਾਰਣਾਂ ਨੂੰ ਬੁਝ ਸਕਦਾ ਸੀ। ਸੋ ਸੁਭਾਵਿਕ ਹੀ ਪ੍ਰਾਚੀਨ ਮਨੁੱਖ ਨੇ ਭੂਚਾਲ ਕਿਉਂ ਆਉਂਦੇ ਹਨ ਇਸ ਬਾਰੇ ਅਜੀਬੋ-ਗਰੀਬ ਕਲਪਨਾਵਾਂ ਕਰਨੀਆਂ ਸ਼ੁਰੂ ਕਰ ਦਿਤੀਆਂ। ਭੂਚਾਲਾਂ ਬਾਰੇ ਪੁਰਾਣੇ ਸਮਿਆਂ ਵਿਚ ਪ੍ਰਚਲਿਤ ਕੁਝ ਦਿਲ-ਚਸਪ ਵਿਸ਼ਵਾਸ ਇਸ ਤਰਾਂ ਸਨ ।

1. ਪੁਰਾਣੇ ਜਪਾਨੀ ਵਿਸ਼ਵਾਸ ਕਰਦੇ ਸਨ ਕਿ ਧਰਤੀ ਇਕ ਬਹੁਤ ਵੱਡੀ ਮਕੜੀ ਦੀ ਪਿੱਠ ਤੇ ਲੱਦੀ ਹੋਈ ਹੈ ਅਤੇ ਮੱਕੜੀ ਦੇ ਹਿਲਣ-ਜੁਲਣ ਨਾਲ ਭੂਚਾਲ ਆਉਂਦੇ ਹਨ।

2. ਸਾਇਬੇਰੀਆ ਦੇ ਭੂਚਾਲਾਂ ਵਾਲੇ ਇਲਾਕੇ ਦੇ ਲੋਕ ਇਕ ਮਿਥਹਾਸਕ ਮਹਾਂ-ਅਕਾਰ ਕੁੱਤੇ (gaint dog) 'ਕੋਸੀ ਨੂੰ ਇਸਦਾ ਜਿੰਮੇਵਾਰ ਸਮਝਦੇ ਸਨ ਕਿ ਜਦੋਂ ਉਹ ਆਪਣੀ ਜੱਤ ਤੋਂ ਬਰਫ ਝਾੜਦਾ ਸੀ ਤਾਂ ਧਰਤੀ ਵਿਚ ਹਿਲਜੁਲ ਹੁੰਦੀ ਸੀ।

3 ਦੱਖਣੀ ਅਮਰੀਕਾ ਦੇ ਲੋਕਾਂ ਵਿਚ ਵਿਸ਼ਵਾਸ ਸੀ ਕਿ ਸ਼ੈਤਾਨ ਚਿਬਚਾਕੁਮ (chibchancum) ਜਦ 'ਸੂਰਜ ਦੇਵਤੇ' ਤੋਂ ਹਾਰ ਗਿਆ ਤਾਂ ਉਸਨੂੰ ਸਜ਼ਾ ਦੇ ਤੌਰ ਤੇ ਧਰਤੀ ਆਪਣੇਂ ਮੋਢਿਆਂ ਤੇ ਚੁਕਣੀ ਪਈ। ਹੁਣ ਜਦ ਉਹ ਧਰਤੀ ਦੇ ਭਾਰ ਨੂੰ ਆਪਣੇ ਇਕ ਮੋਢੇ ਤੋਂ ਦੂਜੇ ਮੋਢੇ ਤੇ ਬਦਲਦਾ ਹੈ ਤਾਂ ਧਰਤੀ ਕੰਬਦੀ ਹੈ ਅਤੇ ਭੂਚਾਲ ਆਉਂਦੇ ਹਨ।

4. ਭਾਰਤੀ ਮਿਥਹਾਸ ਮੁਤਾਬਿਕ ਧਰਤੀ ਸ਼ੇਸਨਾਗ ਦੇ ਕਈ ਸਿਰਾਂ ਵਿਚੋਂ ਇਕ ਤੇ ਟਿਕੀ ਰਹਿੰਦੀ ਹੈ ਅਤੇ ਜਦ ਉਹ ਧਰਤੀ ਨੂੰ ਇਕ ਸਿਰ ਤੋਂ ਦੂਜੇ ਸਿਰ ਤੇ ਕਰਦਾ ਹੈ ਤਾਂ ਭੂਚਾਲ ਆਉਂਦੇ ਹਨ।

5. ਪੁਰਾਣੇ ਭਾਰਤੀਆਂ ਦੁਆਰਾ ਇਕ ਹੋਰ ਕਲ-ਪਨਾਂ ਇਹ ਵੀ ਕੀਤੀ ਗਈ ਕਿ ਧਰਤੀ ਇਕ ਬਲਦ ਦੇ ਸਿੰਗ ਤੇ ਟਿਕੀ ਹੋਈ ਹੈ ਅਤੇ ਜਦ ਬਲਦ ਧਰਤੀ ਨੂੰ ਇੱਕ ਸਿੰਗ ਤੋਂ ਦੂਜੇ ਸਿੰਗ ਤੇ ਕਰਦਾ ਹੈ ਤਾਂ ਭੂਚਾਲ ਆਉਂਦਾ ਹੈ।

ਸਪਸ਼ਟ ਤੌਰ ਤੇ ਭੂਚਾਲਾਂ ਬਾਰੇ ਇਹ ਤੁੱਕੇ ਹਾਸੋ-ਹੀਣੀਆਂ ਕਲਪਨਾਵਾਂ ਮਾਤਰ ਹੀ ਸਨ। ਪਰ ਸ਼ੁਰੂ 2 ਵਿਚ ਜਦ ਮਨੁੱਖ ਨੇ ਕੁਦਰਤੀ ਵਰਤਾਰਿਆਂ ਬਾਰੇ ਸੋਚਣਾਂ ਸ਼ੁਰੂ ਕੀਤਾ ਸੀ ਅਤੇ ਉਹ ਇਹਨਾਂ ਦੇ ਅਸਲ ਵਿਗਿਆਨਕ ਕਾਰਣਾਂ ਬਾਰੇ ਬਿਲਕੁਲ ਅਣਜਾਣ ਸੀ ਤਾਂ ਅਜਿਹੀਆਂ ਕਲਪਨਾਵਾਂ ਕਰਨੀਆਂ ਸੁਭਾਵਿਕ ਹੀ ਸਨ। ਅਜ ਅਸੀਂ ਇਹਨਾਂ ਭੂਚਾਲਾਂ ਦੇ ਵਿਗਿਆਨਕ ਕਾਰਣਾਂ ਤੋਂ ਜਾਣੂ ਹਾਂ ਅਤੇ ਸਾਇੰਸ ਨੇ ਇਹਨਾਂ ਮਗਰ ਛਿਪੀ ਅਸਲੀਅਤ ਨੂੰ ਨੰਗਾ ਕਰ ਲਿਆ ਹੈ। ਪਰ ਵਿਗਿਆਨਕ ਤੌਰ ਤੇ ਭੂਚਾਲਾਂ ਬਾਰੇ ਖੋਜਬੀਨ ਹੋਣ ਤੋਂ ਪਹਿਲਾਂ ਵੀ ਅਨੇਕਾਂ ਤਰਕਸ਼ੀਲ ਲੋਕ ਉਪਰੋਕਤ ਅੰਧ-ਵਿਸ਼ਵਾਸ਼ਾਂ ਨੂੰ ਦਲੀਲਾਂ ਦੇ ਨਾਲ ਰਦ ਕਰਦੇ ਰਹੇ ਹਨ।

ਪ੍ਰਾਚੀਨ ਯੂਨਾਨੀ ਫਿਲਾਸਫਰ ਅਰਸਤੂ, ਜਿਸਨੂੰ ਕਿ ਵਿਗਿਆਨ ਦਾ ਪਿਤਾਮਾ ਕਿਹਾ ਜਾਂਦਾ ਹੈ, ਨੇ ਕੋਈ 2000 ਸਾਲ ਪਹਿਲਾਂ ਹੀ ਇਸਦੀ ਵਿਗਿਆਨਕ ਆਧਾਰ ਤੇ ਵਿਆ-ਖਿਆ ਦੇਣ ਦੀ ਕੋਸ਼ਿਸ਼ ਕੀਤੀ ਜਦੋਂ ਉਸਨੇ ਕਿਹਾ ਕਿ ਕਿ ਭੂਚਾਲ ਧਰਤੀ ਦੇ ਅੰਦਰੋਂ ਬਾਹਰ ਨਿਕਲਣ ਦੀ ਕੋਸ਼ਿਸ਼ ਕਰ ਰਹੀਆਂ ਗਰਮ ਗੈਸਾਂ ਦੀ ਸ਼ਕਤੀ ਦੇ ਕਾਰਣ ਆਉਂਦੇ ਹਨ। ਚਾਹੇ ਇਹ ਵਿਆਖਿਆ ਗਲਤ ਹੀ ਸੀ ਪਰ ਉਸਦਾ ਸੋਚਣ ਦਾ ਢੰਗ ਪੂਰੀ ਤਰਾਂ ਵਿਗਿਆਨਕ ਸੀ।

**ਭੂਚਾਲਾਂ ਦਾ ਕਾਰਣ**—ਵਿਗਿਆਨੀਆਂ ਨੇ ਭੂਚਾਲ ਆਉਣ ਦੇ ਕਾਰਣਾਂ ਬਾਰੇ ਜਿਸ ਥਿਊਰੀ ਨੂੰ ਮਾਨਤਾ ਦਿਤੀ

ਹੋਈ ਹੈ ਉਸਨੂੰ ਪਲੇਟ ਟੈਕਟੋਨਿਕਸ ਥਿਊਰੀ (Plate Tectonics Theory) ਕਿਹਾ ਜਾਂਦਾ ਹੈ। ਇਸ ਮੁਤਾਬਿਕ ਧਰਤੀ ਦੀ ਉਪਰਲੀ ਤਹਿ ਜੋ ਲਗਭਗ 100 ਕਿਲੋਮੀਟਰ ਦੀ ਡੂੰਘਾਈ ਤੱਕ ਹੈ, ਕੋਈ ਇਕ ਜੁੱਟ ਬਣਤਰ ਨਹੀਂ ਹੈ। ਸਗੋਂ ਇਹ 10-12 ਵੱਖੋ-ਵਖਰੇ, ਅੱਡ-ਅੱਡ ਇਲਾਕਿਆਂ ਵਿਚ ਫੈਲੇ ਟੋਟਿਆਂ ਤੋਂ ਮਿਲਕੇ ਬਣੀ ਹੈ, ਜਿਹਨਾਂ ਨੂੰ ਪਲੇਟਾਂ ਕਿਹਾ ਜਾਂਦਾ ਹੈ। ਇਹਨਾਂ ਠੋਸ ਪਲੇਟਾਂ ਹੇਠਲਾ ਧਰਤੀ ਦਾ ਪੁੰਜ ਅਰਧ-ਪਿਘਲੀ ਅਵਸਥਾ ਵਿਚ ਹੈ ਜਿਸ ਉਪਰ ਇਹ ਇਹ ਪਲੇਟਾਂ ਤਰਦੀਆਂ ਰਹਿੰਦੀਆਂ ਹਨ। ਇਹਨਾਂ ਦੇ ਇਹ ਤਰਨ ਦੀ ਗਤੀ ਸਾਲ ਵਿਚ ਸਿਰਫ ਕੁਝ ਸੈਂਟੀਮੀਟਰ ਹੀ ਹੈ। ਪ੍ਰੰਤੂ ਇਹਨਾਂ ਪਲੇਟਾਂ ਦੇ ਓਡਕਾਂ ਦੇ ਵਜ਼ਨ ਕਾਰਣ ਇਸ ਮਾਮੂਲੀ ਗਤੀ ਨਾਲ ਵੀ ਬਹੁਤ ਹੀ ਵਡੀ ਮਾਤਰਾ ਵਿਚ ਊਰਜਾ ਪੈਦਾ ਹੁੰਦੀ ਹੈ। ਜਦੋਂ ਇਹ ਪਲੇਟਾਂ ਆਪਸ ਵਿਚ ਟਕਰਾਉਂਦੀਆਂ ਹਨ ਤਾਂ ਇਹਨਾਂ ਦੇ ਕਿਨਾਰੇ ਤੇ ਬਹੁਤ ਵਡੀ ਮਾਤਰਾ ਵਿਚ ਆਪਸੀ ਦਬਾਅ ਪੈਣਾ ਸ਼ੁਰੂ ਹੋ ਜਾਂਦਾ ਹੈ। ਇਸ ਦਬਾਅ ਦੇ ਸਿਟੇ ਵਜੋਂ ਜਮਾਂ ਹੋਈ ਊਰਜਾ ਨਾਲ ਆਖਰ ਉਸ ਇਲਾਕੇ ਦੀਆ ਚਟਾਨੀ ਤਹਿਆਂ ਪਾਟਦੀਆਂ ਹਨ ਅਤੇ ਭੁਚਾਲ ਆਉਂਦੇ ਹਨ।

ਉਪਰਲੇ ਕਾਰਣ ਤੋਂ ਇਲਾਵਾ ਕਝ ਭੁਚਾਲ ਜ਼ਵਾਲਾ ਮੁਖੀਆਂ ਦੇ ਫਟਣ ਕਾਰਣ ਵੀ ਆਉਂਦੇ ਹਨ।

**ਭੁਚਾਲਾ ਦੇ ਖਿੱਤੇ**—ਧਰਤੀ ਦੇ ਤਲ ਉਤੇ ਭੁਚਾਲਾਂ ਦੀਆਂਦੋ ਮੁੱਖ ਪੱਟੀਆਂ (belts) ਪਛਾਣੀਆਂ ਗਈਆਂ ਹਨ। ਇਕ ਪੱਟੀ ਨੂੰ ਸ਼ਾਂਤ ਮਹਾਂ-ਸਾਗਰ ਦੇ ਦੁਆਲੇ ਦੀ ਪੱਟੀ (circum-pacific) ਕਿਹਾ ਜਾਂਦਾ ਹੈ। ਇਹ ਪੱਟੀ ਸ਼ਾਂਤ ਮਹਾਂ ਸਾਗਰ ਦੇ ਦੁਆਲੇ ਜਪਾਨ, ਚੀਨ ਅਸਾਮ ਬਰਮਾਂ, ਮਲੇਸ਼ੀਆ, ਇੰਡੋਨੇਸੀਆਂ ਨਿਊਜ਼ੀਲੈਂਡ ਅਤੇ ਅਮਰੀਕਾ ਦੇ ਪੱਛਮੀ ਤੱਟ ਵਿਚੋਂ ਲੰਘਦੀ ਹੈ। ਦੂਜੀ ਪੱਟੀ ਤਿੱਬਤ, ਹਿਮਾਲੀਆ ਪਰਬਤ ਦੇ ਨਾਲ ਨਾਲ, ਬਲੋਚਿਸਤਾਨ, ਇਰਾਨ ਕਾਂਕੇਸ਼ੀਆ ਅਤੇ ਅੰਧ ਮਹਾਂਸਾਗਰ ਵਿਚੋਂ ਲੰਘਦੀ ਹੋਈ ਵੈਸਟ-ਇੰਡੀਜ ਤੱਕ ਪੁਜਦੀ ਹੈ। ਇਹਨਾਂ ਇਲਾਕਿਆਂ ਵਿਚ ਪਲੇਟਾਂ ਆਪਸ ਵਿਚ ਮਿਲਦੀਆਂ ਹਨ ਅਤੇ ਇਸ ਲਈ ਇਥੇ ਸਭ ਤੋਂ ਵਧ ਭੁਚਾਲ ਆਉਂਦੇ ਹਨ।

ਭੁਚਾਲਾਂ ਦੇ ਧੱਕਿਆਂ ਨੂੰ ਅਨੁਭਵ ਕਰਨ, ਮਾਪਣ ਅਤੇ ਰਿਕਾਰਡ ਕਰਨ ਵਾਲੇ ਯੰਤਰ ਨੂੰ ਸੀਜ਼ਮੋਗਰਾਫ (Seismograph) ਕਿਹਾ ਜਾਂਦਾ ਹੈ ਅਤੇ ਭੁਚਾਲਾਂ ਦੀ ਤਾਕਤ ਦੀ ਮਿਣਤੀ ਰਿਚਟਰ ਸਕੇਲ (Richter Scale) ਦੇ ਦੇ ਅਨੁਸਾਰ ਕੀਤੀ ਜਾਂਦੀ ਹੈ। ਇਸ ਪੈਮਾਨੇ ਤੇ 5 ਦਰਜੇ ਤੋਂ ਘੱਟ ਦਾ ਭੁਚਾਲ ਆਮ ਤੌਰ ਤੇ ਨੁਕਸਾਨ ਨਹੀਂ ਕਰਦਾ, 6 ਦਰਜੇ ਵਾਲਾ ਭੁਚਾਲ ਇਮਾਰਤਾਂ ਨੂੰ ਨਕਸਾਨ ਪਹੁੰਚਾਉਂਦਾ ਹੈ, ਜਦ ਕਿ 7 8 ਦਰਜੇ ਰਿਕਾਰਡ ਕੀਤਾ ਗਿਆ ਭੁਚਾਲ ਬਹੁਤ ਹੀ ਤਬਾਹਕੁੰਨ ਹੁੰਦਾ ਹੈ।

**ਭੁਚਾਲਾਂ ਦੀ ਭਵਿਖਬਾਣੀ**—ਭੁਚਾਲਾਂ ਨਾਲ ਹੋਣ ਵਾਲੇ ਜਾਨੀ ਅਤੇ ਕਿਸੇ ਹੱਦ ਤੀਕ ਮਾਲੀ ਨੁਕਸਾਨ ਤੋਂ ਵੀ ਬਚਿਆ ਜਾ ਸਕਦਾ ਹੈ ਜੇ ਭੁਚਾਲ ਆਉਣ ਬਾਰੇ ਕੁਝ ਸਮਾਂ ਪਹਿਲਾਂ ਪਤਾ ਲੱਗ ਸਕੇ। ਸੋ ਅੱਜ ਕਲ੍ਹ ਵਿਗਿਆਨੀਆਂ ਵਲੋਂ ਇਸੇ ਪਾਸੇ ਹੀ ਧਿਆਨ ਦਿਤਾ ਜਾ ਰਿਹਾ ਰਿਹਾ ਹੈ ਅਤੇ ਉਹਨਾਂ ਵਰਤਾਰਿਆਂ ਦਾ ਅਧਿਐਨ ਕੀਤਾ ਜਾ ਰਿਹਾ ਜੋ ਭੁਚਾਲ ਆਉਣ ਤੋਂ ਪਹਿਲਾਂ ਵਾਪਰਦੇ ਹਨ, ਤਾਂ ਜੋ ਉਨ੍ਹਾਂ ਤੋਂ ਭੁਚਾਲ ਦੇ ਆਉਣ ਦਾ ਅਗਾਊਂ ਪਤਾ ਲਗਾਇਆ ਜਾ ਸਕੇ ਅਤੇ ਇਸ ਪਾਸੇ ਕਾਫੀ ਸਫਲਤਾ ਵੀ ਹਾਸਿਲ ਕੀਤੀ ਗਈ ਹੈ।

ਭੁਚਾਲ ਆਉਣ ਤੋਂ ਪਹਿਲਾਂ ਧਰਤੀ ਦੀ ਉਪਰਲੀ ਤਹਿ ਵਿਚੋਂ ਲੰਘ ਰਹੀਆਂ ਤਰੰਗਾਂ ਦੀ ਗਤੀ ਵਿਚ ਵਿਸ਼ੇਸ਼ ਤਬਦੀਲੀਆਂ ਹੋ ਜਾਂਦੀਆਂ ਹਨ ਜਿਨ੍ਹਾਂ ਤੋਂ ਭੁਚਾਲਾਂ ਦੇ ਆਉਣ ਦਾ ਪਤਾ ਲਗਾਇਆ ਜਾ ਸਕਦਾ ਹੈ।

ਜਿਵੇਂ ਆਮ ਜਾਣਿਆ ਜਾਂਦਾ ਹੈ ਕਿ ਜਾਨਵਰਾਂ ਦੀ ਸਣਨ ਸ਼ਕਤੀ ਮਨੁੱਖ ਮੁਕਾਬਲੇ ਬਹੁਤ ਜ਼ਿਆਦਾ ਹੁੰਦੀ ਹੈ ਜਿਸ ਸਦਕਾ ਉਹ ਉਹਨਾਂ ਧੁਨੀ ਤਰੰਗਾਂ ਨੂੰ ਵੀ ਸੁਣ ਸਕਦੇ ਹਨ ਜਿਨ੍ਹਾਂ ਨੂੰ ਮਨੁੱਖੀ ਕੰਨ ਸੁਣਨ ਤੋਂ ਅਸਮਰਥ ਹਨ। ਇਸੇ ਕਰਕੇ ਭੁਚਾਲ ਵਗੈਰਾ ਆਉਣ ਤੋਂ ਪਹਿਲਾਂ ਹੀ ਉਹਨਾਂ ਨੂੰ ਇਸ ਬਾਰੇ ਸੰਦੇਹ ਹੋ ਜਾਂਦਾ ਹੈ ਅਤੇ ਉਹਨਾ ਦੇ ਵਤੀਰੇ ਵਿਚ ਬਹੁਤ ਤਬਦੀਲੀ ਆ ਜਾਂਦੀ ਹੈ। ਆਮ ਲੋਕ ਵੀ ਭੁਚਾਲ ਆਉਣ ਤੋਂ ਪਹਿਲਾਂ ਆਉਂਦੀ ਜਾਨਵਰਾਂ ਦੇ ਵਤੀਰੇ ਵਿਚ ਤਬਦੀਲੀ ਨੂੰ ਪਛਾਣਨਾ ਸਿਖ ਸਕਦੇ ਹਨ ਅਤੇ ਇਸ ਤਰ੍ਹਾਂ ਭੁਚਾਲ ਆਉਣ ਤੋਂ ਕੁਝ ਸਮਾਂ ਪਹਿਲਾਂ ਅੰਦਾਜ਼ਾ ਲਾ ਕੇ ਆਪਣਾ ਬਚਾਅ ਕਰ ਸਕਦੇ ਹਨ। ਚੀਨ ਵਿਚ ਇਸ ਢੰਗ ਨਾਲ ਭੁਚਾਲਾਂ ਦੀ ਭਵਿਖਬਾਣੀ ਕਰਨ



ਵਿਚ ਬਹੁਤ ਤਰੱਕੀ ਕੀਤੀ ਗਈ ਹੈ ਅਤੇ ਆਮ ਲੋਕਾਂ ਨੂੰ ਜਾਨਵਰਾਂ ਦੇ ਸੁਭਾਅ ਵਿਚ ਆਏ ਫਰਕ ਨੂੰ ਨਿਰਖਣ-ਪਰਖਣ ਦੀ ਸਿੱਖਿਆ ਦਿਤੀ ਜਾਂਦੀ ਹੈ। ਜਿਸ ਸਦਕੇ ਪਿਛਲੇ ਸਾਲਾਂ ਵਿਚ ਆਏ ਵੱਡੇ ਭੁਚਾਲਾਂ ਦੌਰਾਨ ਜਾਨੀ ਨੁਕਸਾਨ ਤੋਂ ਬਹੁਤ ਹੱਦ ਤੱਕ ਬਚਿਆ ਜਾ ਸਕਿਆ। ਇਸ ਤੋਂ ਇਲਾਵਾ ਭੁਚਾਲ ਆਉਣ ਤੋਂ ਕੁਝ ਦਿਨ ਪਹਿਲਾਂ ਖੂਹਾਂ ਵਿਚਲੇ ਪਾਣੀ ਦੇ ਲੈਵਲ ਵਿਚ ਵੀ ਅਚਾਨਕ ਤਬਦੀਲੀਆਂ ਆਉਂਦੀਆਂ ਹਨ, ਜਿਨ੍ਹਾਂ ਬਾਰੇ ਜ਼ਾਣਕਾਰੀ ਵੀ ਭੁਚਾਲਾਂ ਦੀ ਅਗਾਊਂ ਸੂਚਨਾਂ ਵਿਚ ਮਦਦ ਕਰਦੀ ਹੈ।

ਭੁਚਾਲਾਂ ਤੋਂ ਬਚਾਅ ਦਾ ਦੂਜਾ ਰਸਤਾ ਇਸ ਢੰਗ ਦੀਆਂ ਇਮਾਰਤਾਂ ਬਣਾਉਣੀਆਂ ਹਨ ਜਿੰਨਾਂ ਤੇ ਭੁਚਾਲਾਂ ਦਾਕੋਈ ਅਸਰ ਨਾਂ ਹੋਵੇ। ਚਾਹੇ ਭੁਚਾਲਾਂ ਵਾਲੇ ਇਲਾਕਿਆਂ ਵਿਚ ਪਹਿਲਾ ਵੀ ਲੋਕ ਇੱਟਾਂ ਪੱਥਰਾਂ ਦੇ ਸਾਧਾਰਣ ਮਕਾਨ ਬਨਾਉਣ ਦੀ ਬਜਾਇ ਲੱਕੜਾਂ ਵਗੈਰਾ ਨਾਲ ਅਜਿਹੇ ਮਕਾਨ ਬਨਾਉਂਦੇ ਸਨ ਜਿਨ੍ਹਾਂ ਤੇ ਭੁਚਾਲ ਦਾ ਅਸਰ ਘੱਟ ਤੋਂ ਘੱਟ ਹੋਵੇ। ਪਰੰਤੂ ਹੁਣ ਤਾਂ ਵਿਗਿਆਨ ਅਤੇ ਇੰਜਨੀਅਰਿੰਗ ਦੇ ਆਸਰੇ ਵੱਡੀਆਂ 2 ਬਿਲਡਿੰਗਾਂ ਵੀ ਅਜਿਹੀਆਂ ਬਣਾਈਆਂ ਜਾ ਰਹੀਆਂ ਹਨ ਜਿਨਾਂ ਤੇ ਭੁਚਾਲਾਂ ਦਾ ਕੋਈ ਅਸਰ ਨਹੀਂ ਹੁੰਦਾ।

## ਆਈ. ਆਰ.ਏ ਨਾਲ ਸੰਪਰਕ

ਰੈਸਨਲਿਸਟ ਸੁਸਾਇਟੀ ਪੰਜਾਬ ਨੇ ਭਾਰਤ ਦੇ ਦੂਜੇ ਰਾਜਾਂ ਵਿਚ ਕੰਮ ਕਰ ਰਹੀ 'ਇਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਨਾਲ ਸੰਪਰਕ ਸਥਾਪਿਤ ਕਰ ਲਿਆ ਹੈ। ਆਸ ਹੈ ਕਿ ਦੋਹਾਂ ਜਥੇਬੰਦੀਆ ਦੇ ਇਕ ਦੂਜੇ ਨਾਲ ਸੰਪਰਕ ਬਣਨ ਤੇ ਰੈਸ਼ਨਲਿਸਟ ਵਿਚਾਰ ਹੋਰ ਪ੍ਰਫੁਲਤ ਹੋਣਗੇ। ਦੋਹਾਂ ਜਥੇਬੰਦੀਆ ਵਿਚ ਸਾਹਿਤ, ਅਨੁਭਵਾਂ ਅਤੇ ਤਜਰਬਿਆ ਦਾ ਅਦਾਨ-ਪ੍ਰਦਾਨ ਹੋ ਸਕੇਗਾ। ਰੈਸਨਲਿਸਟ ਸੁਸਾਇਟੀ ਪੰਜਾਬ ਦੇ ਇੰਡੀਅਨ ਰੈਸਨੱਲਿਸਟ ਐਸੋਸੀਏਸ਼ਨ ਦੇ ਅੰਗ ਵਜੋਂ ਕੰਮ ਕਰਨ ਸਬੰਧੀ ਵਿਚਾਰ ਹੋ ਰਿਹਾ ਹੈ। ਰੈਸਨੈਲਿਸਟ ਸੁਸਾਇਟੀ ਦੇ ਇਜਲਾਸ ਦੌਰਾਨ ਇਸ ਸਬੰਧੀ ਪੱਕਾ ਫੈਸਲਾ ਹੋਣ ਦੀ ਸੰਭਾਵਨਾ ਹੈ। ਇਸਦੇ ਨਾਲ ਹੀ ਸੁਸਾਇਟੀ ਵਲੋਂ ਚੈਲਿੰਜ ਮਨਜੂਰ ਕਰਨ ਵਾਲੇ ਲਈ ਰਖੀ ਇਨਾਮੀ ਰਕਮ ਦਸ ਹਜਾਰ ਤੇ ਵਧਕੇ ਇਕ ਲੱਖ ਹੋ ਜਾਵੇਗੀ।

## ਰੈਸ਼ਨਲਿਸਟ ਸੁਸਾਇਟੀ ਪੰਜਾਬ ਵਲੋਂ ਇਕ ਸਪਸ਼ਟੀਕਰਨ

ਰੈਸ਼ਨਲਿਸਟ ਸੁਸਾਇਟੀ ਪੰਜਾਬ ਪਿਛਲੇ ਸਮੇਂ ਤੋਂ ਗੈਬੀ ਜਾਪਦੇ ਅਦਭੁਤ ਵਰਤਾਰਿਆਂ ਦੀ ਵਿਗਿਆਨਕ ਢੰਗ ਨਾਲ ਜਾਂਚ ਪੜਤਾਲ ਕਰਕੇ ਸਚ ਸਾਹਮਣੇ ਲਿਆ ਰਹੀ ਹੈ। ਲੋਕਾ ਨੂੰ ਵਹਿਮਾਂ ਭਰਮਾਂ ਵਿਚੋਂ ਕੱਢਕੇ ਤਰਕ ਅਧਾਰਿਤ ਸੋਚਣੀ ਅਪਨਾਉਣ ਲਈ ਪ੍ਰੇਰਨਾ ਦਿੰਦੀ ਹੈ। ਆਪਣੇ ਇਸ ਪ੍ਰੋਗਰਾਮ ਅਧੀਨ ਰੈਸ਼ਨਲਿਸਟ ਸੁਸਾਇਟੀ ਦੇ ਮੈਂਬਰ ਵਹਿਮ ਭਰਮ ਫੈਲਾਅ ਰਹੇ ਜਾਂ ਗੈਬੀ ਸ਼ਕਤੀਆਂ ਦਾ ਦਾਅਵਾ ਕਰਨ ਵਾਲਿਆਂ ਸਾਧਾਂ, ਸੰਤਾ ਅਤੇ ਜੋਤਸ਼ੀਆਂ ਵਗੈਰਾ ਦੀ ਜਾਂਚ ਪੜਤਾਲ ਕਰਕੇ ਉਨਾਂ ਨੂੰ ਲੋਕਾਂ ਵਿਚ ਬੇਨਕਾਬ ਕਰਦੇ ਹਨ। ਇਸ ਪ੍ਰਕਾਰ ਸੁਸਾਇਟੀ ਫੈਲਾਏ ਜਾ ਰਹੇ ਗਲਤ ਵਿਚਾਰਾਂ ਨੂੰ ਤਰਕ ਨਾਲ ਰੱਦਦੀ ਹੈ। ਸੁਸਾਇਟੀ ਦੀ ਕਿਸੇ ਸਾਧ ਸੰਤ ਜਾਂ ਜੋਤਸ਼ੀ ਨਾਲ ਨਿਜੀ ਦੁਸ਼ਮਣੀ ਨਹੀ ਹੈ ਅਤੇ ਨਾ ਹੀ ਅਸੀਂ ਕਿਸੇ ਵਿਅਕਤੀ ਵਿਸ਼ੇਸ਼ ਦਾ ਕੋਈ ਸਰੀਰਕ ਨੁਕਸਾਨ ਕਰਨਾ ਚਾਹੁੰਦੇ ਹਾਂ। ਅਸੀ ਤਾਂ ਉਨਾਂ ਦੇ ਝੂਠ ਨੂੰ ਲੋਕਾਂ ਵਿਚ ਬੇਨਕਾਬ ਕਰਦੇ ਹਾਂ ਸੁਸਾਇਟੀ ਸਪਸ਼ਟ ਕਰ ਦੇਣਾ ਚਾਹੁੰਦੀ ਹੈ ਕਿ ਕਿਸੇ ਸਾਧ, ਸੰਤ ਜਾ ਜੋਤਸ਼ੀ ਵਗੈਰਾ ਦਾ ਕੁਦਰਤੀ ਜਾਂ ਗੈਰ ਕੁਦਰਤੀ ਢੰਗ ਨਾਲ ਕਿਸੇ ਕਿਸਮ ਦਾ ਨੁਕਸਾਨ ਹੁੰਦਾ ਹੈ ਤਾਂ ਇਸ ਪਿਛੇ ਸੁਸਾਇਟੀ ਦਾ ਕੋਈ ਹੱਥ ਨਹੀਂ ਹੈ।

ਇਸੇ ਪ੍ਰਕਾਰ ਰੈਸ਼ਨੈਲਿਸਟ ਸੁਸਾਇਟੀ ਪੰਜਾਬ ਕਿਸੇ ਵੀ ਥਾਂ ਤੇ (ਮੜ੍ਹੀਆਂ, ਸਿਵੇ, ਮਸਾਣਾਂ, ਪੁਰਾਣੇ ਘਰ, ਦਰਖਤ ਵਗੈਰਾ) ਗੈਬੀ ਸ਼ਕਤੀ ਦਾ ਨਿਵਾਸ ਨਹੀਂ ਮੰਨਦੀ, ਇਸ ਸਬੰਧ ਵਿਚ ਜੇ ਕੋਈ ਉਸ ਸਥਾਨ ਦਾ ਮਾਲਕ ਜਾਂ ਜਿੰਮੇਵਾਰ ਵਿਅਕਤੀ ਕਿਸੇ ਕਿਸਮ ਦਾ ਚੈਲਿੰਜ ਕਰਦਾ ਹੈ ਤਾਂ ਰੈਸ਼ਨਲਿਸਟ ਸੁਸਾਇਟੀ ਉਸ ਨੂੰ ਪ੍ਰਵਾਨ ਕਰਦੀ ਹੈ। ਪ੍ਰੰਤੂ ਸੁਸਾਇਟੀ ਜਬਰਦਸਤੀ ਜਾਂ ਚੋਰੀ ਅਜੇਹੇ ਸਥਾਨ ਤੇ ਕਿਸੇ ਕਿਸਮ ਦਾ ਵਰਜਿਤ ਸਮਝਿਆ ਜਾਂਦਾ ਕੰਮ ਨਹੀਂ ਕਰਦੀ। ਸੁਸਾਇਟੀ ਦਾ ਕਿਸੇ ਵੀ ਵਿਅਕਤੀ ਦੀਆਂ ਧਾਰਮਿਕ ਜਾਂ ਮਾਨਸਿਕ ਭਾਵਨਾਵਾਂ ਨੂੰ ਠੇਸ ਪਹੁੰਚਾਣ ਦਾ ਕੋਈ ਪ੍ਰੋਗਾਮ ਨਹੀਂ ਹੈ, ਪਰ ਜੇ ਕੋਈ ਜਿੰਮੇਵਾਰ ਵਿਅਕਤੀ ਚੈਲਿੰਜ ਕਰਦਾ ਹੈ ਤਾਂ ਸੁਸਾਇਟੀ ਉਸ ਨੂੰ ਪ੍ਰਵਾਨ ਕਰਦੀ ਹੈ।

# ਚਾਰਵਾਕ : ਨਾਸ਼ਤਕ ਦਰਸ਼ਨ

ਰਾਜਿੰਦਰ ਪਾਲ ਸਿੰਘ
ਪੰਜਾਬੀ ਯੂਨੀਵਰਸਿਟੀ ਪਟਿਆਲਾ

ਕਾਬਜ ਜਮਾਤਾਂ ਵਲੋਂ ਭਾਰਤ ਦੀਆਂ ਸਾਰੀਆਂ ਦਾਰਸ਼ਨਿਕ ਪ੍ਰਣਾਲੀਆਂ ਨੂੰ ਅਧਿਆਤਮਵਾਦੀ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਕਿਉਂਕਿ ਅਜਿਹਾ ਕਰਨਾ ਕਾਬਜ ਸ਼੍ਰੇਣੀ ਦੇ ਹਿਤਾਂ ਦੀ ਪੂਰਤੀ ਕਰਦਾ ਹੈ। ਭਾਰਤ ਵਿੱਚ ਧਰਮ ਅਤੇ ਦਰਸ਼ਨ ਹਮੇਸ਼ਾਂ ਹੀ ਰੱਲ ਗੱਡ ਰਹੇ ਹਨ । ਭਾਰਤੀ ਦਰਸ਼ਨ ਹੀ ਭਾਰਤੀ ਧਰਮ ਹੈ ਅਤੇ ਭਾਰਤੀ ਧਰਮ ਹੀ ਭਾਰਤੀ ਦਰਸ਼ਨ ਹੈ। ਭਾਰਤੀ ਧਰਮ/ਦਰਸ਼ਨ ਦੇ ਖੇਤਰ ਵਿਚ ਵੈਦਿਕ ਪ੍ਰੰਪਰਾ ਦਾ ਜ਼ੋਰ ਰਿਹਾ ਹੈ । ਪਰ ਇਸਦਾ ਇਹ ਅਰਥ ਨਹੀਂ ਲੈਣਾ ਚਾਹੀਦਾ ਕਿ ਅਵੈਦਿਕ ਪ੍ਰਥਾ ਦਾ ਅਭਾਵ ਸੀ। ਸਗੋਂ ਜਿਥੇ ਵੈਦਿਕ ਅਤੇ ਅਧਿਆਤਮਿਕ ਦਰਸ਼ਨ ਦਾ ਜ਼ੋਰ ਸੀ ਉਥੇ ਅਵੈਦਿਕ ਅਤੇ ਭੌਤਿਕ ਦਰਸ਼ਨ ਵੀ ਮੌਜੂਦ ਸਨ। ਚਾਰਵਾਕ, ਜੈਨ ਮੱਤ ਅਤੇ ਬੁਧ ਮੱਤ ਭਾਰਤ ਦੇ ਪ੍ਰਮੁਖ ਅਵੈਦਿਕ ਦਰਸ਼ਨ/ਧਰਮ ਹਨ । ਇਹ ਤਿੰਨੇ ਹੀ ਪ੍ਰਣਾਲੀਆਂ ਨਾਸਤਿਕ ਸਮਝੀਆਂ ਜਾਂਦੀਆਂ ਹਨ। ਸਧਾਰਣ ਅਰਥਾਂ ਵਿਚ ਨਾਸਤਿਕ ਦਾ ਅਰਥ ਰੱਬ ਦੀ ਹੋਂਦ ਨਾ ਮੰਨਣ ਵਾਲਾਂ ਹੁੰਦਾ ਹੈ ਪਰ ਪਾਣਿਨੀ, ਜੈਦਿਤਯ, ਵਾਮਨ ਆਦਿ ਅਨੁਸਾਰ ਜਿਸਦੇ ਮੱਤ ਵਿਚ ਪਰਲੋਕ ਦਾ ਸੰਕਲਪ ਹੈ ਉਹ ਆਸਤਿਕ ਹੈ। ਇਸਦੇ ਉਲਟ ਜਿਸਦੇ ਮੱਤ ਵਿੱਚ ਪਰਲੋਕ ਦਾ ਵਿਸ਼ਵਾਸ਼ ਨਹੀਂ ਹੈ, ਉਹ ਨਾਸਤਿਕ ਹੈ। ਇਸ ਪ੍ਰਕਾਰ ਅਸੀਂ ਆਖ ਸਕਦੇ ਹਾਂ ਕਿ ਭਾਵੇਂ ਜੈਨ ਮੱਤ ਅਤੇ ਬੁਧ ਮੱਤ ਵੀ ਵੇਦਾਂ ਵਿਚ ਵਿਸ਼ਵਾਸ ਨਾ ਰੱਖਣ ਕਰਕੇ ਅਵੈਦਿਕ ਪ੍ਰਣਾਲੀਆਂ ਹਨ। ਅਤੇ ਇਸਦੇ ਨਾਲ ਹੀ ਉਹ ਈਸ਼ਵਰ ਵਿਚ ਵਿਸ਼ਵਾਸ ਨਾ ਰੱਖਣ ਕਰਕੇ ਨਾਸਤਿਕ ਆਖੀਆਂ ਜਾ ਸਕਦੀਆਂ ਹਨ ਪਰ ਪਰਲੋਕ ਵਿਚ ਵਿਸ਼ਵਾਸ ਹੋਣ ਕਰਕੇ ਜੈਨ ਮੱਤ ਅਤੇ ਬੁਧ ਮੱਤ ਸ਼ੁਧ ਨਾਸਤਿਕ ਪ੍ਰਣਾਲੀਆਂ ਨਹੀਂ ਹਨ। ਇਸੇ ਕਰਕੇ ਜੈਨ ਮੱਤ ਅਤੇ ਬੁਧ ਮੱਤ ਨੂੰ ਦਾਰਸ਼ਨਿਕ ਪ੍ਰਣਾਲੀਆਂ ਨਾਲੋਂ ਧਰਮ ਦੇ ਰੂਪ ਵਿਚ ਵਧੇਰੇ ਸਮਝਿਆ ਜਾਂਦਾ ਹੈ। ਇਸ ਸੰਖੇਪ ਜਿਹੇ ਲੇਖ ਵਿਚ ਅਸੀਂ ਸ਼ੁਧ ਨਾਸਤਿਕ ਦਰਸ਼ਨ ਚਾਰਵਾਕ ਬਾਰੇ ਕੁਝ ਗੱਲਾਂ ਕਰਾਂਗੇ।

ਚਾਰਵਾਕ ਦੇ ਕਈ ਸ਼ਾਬਦਿਕ, ਅਰਥ ਕੀਤੇ ਜਾਂਦੇ ਹਨ। 'ਚਾਰੂ' ਦੇ ਅਰਥ 'ਮਿੱਠਾ' ਜਾਂ 'ਪਿਆਰਾ' 'ਵਾਕ' ਦਾ ਅਰਥ 'ਬਾਣੀ'। ਇਸ ਪ੍ਰਕਾਰ ਚਾਰਵਾਕ ਦਾ ਅਰਥ ਮਿਠੀ ਬਾਣੀ ਹੋਇਆ। ਚਾਰਵਾਕ ਦਰਸ਼ਕ ਦੀਆਂ ਗੱਲਾਂ ਸਭ ਨੂੰ ਪਿਆਰੀਆਂ ਲਗਦੀਆਂ ਹੋਣਗੀਆਂ, ਇਸ ਕਰਕੇ ਇਸਦਾ ਨਾਂ ਚਾਰਵਾਕ ਪਿਆ। ਚਾਰਵਾਕ ਦਰਸ਼ਨ ਦੇ ਵਿਰੋਧੀ ਇਸ ਦੀ ਵਿਉਂਤਪਤੀ 'ਚਰਵ' ਜਾਂ 'ਚਰਵਣ' ਤੋਂ ਲੈਂਦੇ ਹਨ ਜਿਸ ਅਨੁਸਾਰ 'ਖਾਣਾ ਪੀਣਾ' ਅਰਥ ਨਿਕਲਦਾ ਹੈ। ਉਨਾਂ ਅਨੁਸਾਰ ਚਾਰਵਾਕ ਫਲਸਫਾ 'ਖਾਓ, ਪੀਓ ਮੌਜ ਉਡਾਓ ਹੈ।' ਕੁਝ ਵਿਦਵਾਨ ਇਸਦਾ ਨਾਮਕਰਣ ਇਸਦੇ ਪ੍ਰਮੁਖ ਅਚਾਰੀਆਂ ਚਾਰਵਾਕ ਦੇ ਨਾਂ ਤੇ ਵੀ ਹੋਇਆ ਸਮਝਦੇ ਹਨ। ਚਾਰਵਾਕ ਦਰਸ਼ਨ 'ਲੋਕਾਇਤਵਾਦ' ਨਾਲ ਵੀ ਮਸ਼ਹੂਰ ਹੈ। 'ਲੋਕਾਇਤਵਾਦ' ਦਾ ਅਰਥ 'ਲੋਕਾਂ ਵਿਚ ਪ੍ਰਚਲਤ' ਅਤੇ ਇਸਦਾ ਭਾਵ ਇਸ ਲੋਕ (ਜਗਤ) ਨਾਲ ਸਬੰਧਿਤ ਦਰਸ਼ਨ ਵੀ ਲਿਆ ਜਾਂਦਾ ਹੈ।

ਧਰਮ ਅਤੇ ਦਰਸ਼ਨ ਦਾ ਮੁਢਲਾ ਸੁਆਲ ਇਸ ਜਗਤ ਦੀ ਉਤਪਤੀ ਨਾਲ ਜੁੜਿਆ ਹੋਇਆ ਹੈ। ਅਧਿਆਤਮਵਾਦੀਏ ਜਗਤ ਦੀ ਉਤਪਤੀ ਨੂੰ ਹਮੇਸ਼ਾਂ ਕਿਸੇ ਅਲੌਕਿਕ ਸ਼ਕਤੀ ਨਾਲ ਜੋੜਦੇ ਹਨ। ਸਾਰੇ ਧਰਮ ਜਗਤ ਦੀ ਉਤਪਤੀ ਦਾ ਕਾਰਣ ਰੱਬ ਨੂੰ ਮੰਨਦੇ ਹਨ। ਰੱਬ ਵਲੋਂ ਇਸ ਜਗਤ ਦੀ ਉਤਪਤੀ ਲਈ ਕਾਰਣ ਵੀ ਬੜੇ ਅਜੀਬ ਦਸੇ ਜਾਂਦੇ ਹਨ। ਇਕ ਬੜਾ ਦਿਲਚਸਪ ਕਾਰਣ ਹੈ : ਰੱਬ ਨੇ ਆਪਣੇ ਮਨ ਪ੍ਰਚਾਵੇ ਲਈ ਲੀਲਾ ਰਚ ਦਿਤੀ। ਸ਼ਾਇਦ ਉਹ ਆਪਣੇ ਮਨ ਪ੍ਰਚਾਵੇ ਲਈ ਹੀ ਹਜ਼ਾਰਾਂ ਲੋਕਾਂ ਨੂੰ ਦੁਖਦਾਈ ਗੈਰ ਕੁਦਰਤੀ ਮੌਤੇ ਮਾਰਦਾ ਹੈ। ਚਾਰਵਾਕ ਅਨੁਸਾਰ ਜਗਤ ਦੀ ਉਤਪਤੀ ਕਿਸੇ ਅਲੌਕਿਕ ਸ਼ਕਤੀ ਨੇ ਨਹੀਂ ਕੀਤੀ ਸਗੋਂ ਜਗਤ ਤੇ ਜਗਤ ਦੀਆਂ ਵਸਤਾਂ ਤਾਂ ਕੇਵਲ ਚਾਰ ਤੱਤਾਂ ਤੋਂ ਬਣੀਆਂ ਹਨ। ਇਹ ਤੱਤ (1) ਪ੍ਰਿਥਵੀ (2) ਹਵਾ (3) ਪਾਣੀ ਅਤੇ (4) ਅੱਗ ਹਨ। ਭਾਵੇਂ ਅੱਜ ਅਸੀਂ ਜਾਣਦੇ ਹਾਂ ਕਿ ਇਨ੍ਹਾਂ ਵਿਚੋਂ ਕੋਈ ਵੀ ਤੱਤ ਨਹੀਂ ਹੈ। ਪਰ ਅੱਜ ਤੋਂ ਢਾਈ-ਤਿੰਨ ਹਜ਼ਾਰ ਸਾਲ ਪਹਿਲਾਂ ਜਗਤ ਦੀ ਉਤਪਤੀ ਪਿਛੇ ਕਿਸੇ ਈਸ਼ਵਰ ਦੀ ਹੋਂਦ ਨੂੰ ਨਕਾਰਕੇ ਭੌਤਿਕ ਆਧਾਰਾਂ



ਦੀ ਗੱਲ ਕਰਨੀ ਹੀ ਆਪਣੇ ਆਪ ਵਿਚ ਵਧੀਆ ਕਦਮ ਸੀ।

ਚਾਰਵਾਕ ਨੇ ਵੇਦ (ਸ਼ਬਦ) ਨੂੰ ਪ੍ਰਮਾਣ ਨਹੀਂ ਮੰਨਿਆ ਭਾਵ ਕਿਸੇ ਵੀ ਕਿਸਮ ਦੀ ਲਿਖਤ ਬਾਣੀ ਨੂੰ ਅੰਤਿਮ ਸੱਚ ਮੰਨਣ ਤੋਂ ਇਨਕਾਰ ਕੀਤਾ। ਸਾਰੇ ਹੀ ਧਰਮਾਂ ਵਿਚ ਧਾਰਮਿਕ ਪੁਸਤਕਾਂ ਵਿਚ ਲਿਖਤ ਗਲਾਂ ਨੂੰ ਅਖਰ 2 ਸੱਚ ਮੰਨਿਆ ਜਾਂਦਾ ਹੈ। ਪਰ ਚਾਰਵਾਕ ਅਨੁਸਾਰ ਜੇ ਵੇਦਾਂ ਵਿਚ ਲਿਖੀਆਂ ਗੱਲਾਂ ਸੱਚੀਆਂ ਹਨ ਤਾਂ ਉਨਾਂ ਨੂੰ, ਪ੍ਰਤੱਖ ਜਾਂ ਅਨੁਮਾਨ, ਦੂਜੇ ਅਧਾਰਾਂ ਤੋਂ ਵੀ ਪ੍ਰਾਪਤ ਕੀਤਾ ਜਾ ਸਕਦਾ ਹੈ। ਕਿਸੇ ਗਰੰਥ ਨੂੰ ਅੰਤਿਮ ਸੱਚ ਮੰਨ ਲੈਣਾ ਵਿਗਿਆਨਕ ਸੋਚਣੀ ਦਾ ਕਤਲ ਕਰਨ ਬਰਾਬਰ ਹੈ। ਚਾਰਵਾਕ ਅਨੁਸਾਰ ਪ੍ਰਤੱਖ ਹੀ ਪ੍ਰਮਾਣ ਹੈ। ਪ੍ਰਤੱਖ ਗਿਆਨ ਮਨ ਅਤੇ ਇੰਦਰੀਆਂ ਰਾਹੀਂ ਪ੍ਰਾਪਤ ਹੁੰਦਾ ਹੈ। ਮਨ ਸਦਾ ਇੰਦਰੀਆਂ ਦੇ ਅਧੀਨ ਰਹਿੰਦਾ ਹੈ। ਚਾਰਵਾਕ ਸਪਸ਼ਟੀਤੌਰ ਤੇ ਇੰਦਰੀ ਗਿਆਨ ਤੋਂ ਇਲਾਵਾ ਹੋਰ ਕੋਈ ਪ੍ਰਮਾਣ ਨਹੀਂ ਮੰਨਦਾ ਹੈ।

ਚਾਰਵਾਕ ਮਨ ਜਾਂ ਚੇਤਨਾ ਦੀ ਹੋਂਦ ਤਾਂ ਸਵੀਕਾਰ ਕਰਦੇ ਹਨ। ਭੌਤਿਕ ਤੱਤਾਂ ਦੇ ਸੂਖਮ ਮੇਲ ਨਾਲ ਚੇਤਨਾ ਪੈਦਾ ਹੁੰਦੀ ਹੈ ਜਿਵੇਂ ਸ਼ੀਰੇ ਤੋਂ ਸ਼ਰਾਬ ਪੈਦਾ ਹੁੰਦੀ ਹੈ। ਮਾਨਸਿਕ ਪ੍ਰਕ੍ਰਿਆਵਾਂ ਵੀ ਸਰੀਰ ਦੀਆਂ ਹੀ ਕ੍ਰਿਆਵਾਂ ਹਨ ਸਰੀਰ ਤੋਂ ਵੱਖ ਚੇਤਨਾ ਮੁਕ (ਮਰ) ਜਾਂਦੀ ਹੈ। ਜੇ ਚੇਤਨਾਂ ਨੂੰ ਆਤਮਾ ਮੰਨਣਾ ਹੋਵੇ ਤਾਂ ਆਤਮਾ ਕੋਈ ਅਮਰ (ਸਦਾ ਰਹਿਣ ਵਾਲੀ) ਵਸਤੂ ਨਹੀਂ ਹੈ। ਸੋ ਜੇ ਆਤਮਾ ਹੀ ਨਹੀਂ ਤਾਂ ਪੁਨਰ ਜਨਮ ਜਾਂ ਪਿਛਲੇ ਜਨਮ ਦਾ ਫਲ ਸਿਧਾਂਤ ਆਪਣੇ ਆਪ ਢਹਿ ਢੇਰੀ ਹੋ ਜਾਂਦਾ ਹੈ।

ਚਾਰਵਾਕ ਅਨੁਸਾਰ 'ਨਾ ਸਵਰਗ ਹੈ, ਨਾ ਮੋਕਸ਼ ਅਤੇ ਨਾ ਆਤਮਾ ਪਰਲੋਕ ਵਿਚ ਜਾਂਦੀ ਹੈ। ਵਰਣ ਅਤੇ ਆਸ਼ਰਮ ਦੀਆਂ ਕ੍ਰਿਆਵਾਂ ਵੀ ਫਲ ਦੇਣ ਵਾਲੀਆਂ ਨਹੀਂ ਹਨ 'ਇਸ ਪ੍ਰਕਾਰ ਚਾਰਵਾਕ ਨੇ ਪ੍ਰਚਲਿਤ ਕਰਮਕਾਂਡਾਂ ਨੂੰ ਆਪਣੇ ਹਮਲੇ ਦਾ ਨਿਸ਼ਾਨਾ ਬਣਾਇਆ। ਉਸਨੇ ਲੋਕ ਲੋਟੂ ਕਰਮਕਾਂਡਾਂ ਦੀ ਸਖਤ ਸ਼ਬਦ ਵਿਚ ਨਿਖੇਧੀ ਕਰਦਿਆਂ ਇਸਨੂੰ ਮਹਿਜ਼ ਪੰਡਤਾਂ ਪੁਜਾਰੀਆਂ ਲਈ ਕਮਾਈ ਦਾ ਸਾਧਨ ਦਸਿਆ। ਚਾਰਵਾਕ ਨੇ ਤਰਕ ਨਾਲ ਵੈਦਕ ਕਰਮ ਕਾਂਡਾਂ ਤੇ ਤੀਖਣ ਕਟਾਖਸ਼ ਕੀਤਾ ਕਿ ਜੇ ਯੱਗ ਵਿਚ ਮਾਰਿਆ ਗਿਆ ਜੀਵ ਸਵਰਗ ਨੂੰ ਜਾਵੇਗਾ ਤਾਂ ਜਜਮਾਨ ਆਪਣੇ ਪਿਉ ਨੂੰ ਕਿਉਂ ਨਹੀਂ ਮਾਰ ਦਿੰਦਾ। ਇਸ ਪ੍ਰਕਾਰ ਇਕੋ ਯੱਗ ਨਾਲ ਦੋ ਬੰਦਿਆਂ ਨੂੰ ਸਵਰਗ ਮਿਲ ਜਾਵੇ। ਚਾਰਵਾਕ ਨੇ ਪ੍ਰਤੱਖ ਤਰਕ ਦੇ ਸਹਾਰੇ ਸਾਰੇ ਬ੍ਰਾਹਮਣੀ ਕਰਮਾਂ ਕਾਂਡਾਂ ਦੀਆਂ ਧਜੀਆ ਉਡਾ ਦਿਤੀਆਂ। ਉਸਨੇ ਸਰਾਧਾਂ ਤੇ ਵਿਅੰਗ ਕਰਦਿਆਂ ਲਿਖਿਆ ਹੈ ਜੇ ਇਸ ਲੋਕ ਵਿਚ ਖੁਆਇਆ ਖਾਣਾ ਪਰਲੋਕ ਪਹੁੰਚ ਸਕਦਾ ਹੈ ਤਾਂ ਹੇਠਲੇ ਮੰਜਲ ਵਾਲਿਆਂ ਨੂੰ ਖਾਣਾ ਖੁਆਉਣ ਨਾਲ ਉਪਰਲੀ ਮੰਜ਼ਿਲ ਵਾਲਿਆਂ ਦਾ ਢਿੱਡ ਕਿਉਂ ਨਹੀਂ ਭਰ ਜਾਂਦਾ। ਉਸਦੀਆਂ ਅਕੱਟ ਦਲੀਲਾਂ ਮੂਹਰੇ ਅਧਿਆਤਮਵਾਦੀਆਂ ਦੀ ਕੋਈ ਪੇਸ਼ ਨਹੀਂ ਗਈ। ਸਾਰੇ ਅਧਿਆਤਮਵਾਦੀਆਂ ਨੇ ਅਖੀਰ ਵਿਚ ਚਾਰਵਾਕ ਦੇ ਦਰਸ਼ਨ ਨੂੰ ਆਪਣੇ ਹਿੱਤਾਂ ਦੇ ਉਲਟ ਜਾਣਕੇ ਇਸ ਉਪਰ ਚੋਤਰਫਾ ਹੱਲਾ ਬੋਲ ਦਿਤਾ। ਇਕ ਪਾਸੇ ਤਾਂ ਉਹਨਾਂ ਨੇ ਚਾਰਵਾਕ ਦੇ ਸਾਰੇ ਸਾਹਿਤ (ਗਰੰਥਾਂ) ਨੂੰ ਅੱਗ ਲਗਾਕੇ ਜਾਂ ਕਿਸੇ ਹੋਰ ਢੰਗ ਨਾਲ ਨਸ਼ਟ ਕਰ ਦਿਤਾ। ਦੂਜੇ ਪਾਸੇ ਚਾਰਵਾਕ ਦਰਸ਼ਨ ਨੂੰ ਆਪਣੀਆਂ ਸੋਧੀਆਂ ਦਲੀਲਾਂ ਦੁਆਰਾ ਭੰਡਣਾ ਸ਼ੁਰੂ ਕਰ ਦਿਤਾ। ਚਾਰਵਾਕ ਦੇ ਸਾਹਿਤ ਨੂੰ ਨਸ਼ਟ ਕਰਨ ਦਾ ਸਭ ਤੋਂ ਵਡਾ ਪ੍ਰਮਾਣ ਤਾਂ ਇਹੋ ਹੈ ਕਿ ਉਸ ਸਮੇਂ ਦਾ ਵੈਦਿਕ ਅਤੇ ਅਧਿਆਤਮਿਕ ਸਾਹਿਤ ਤਾਂ ਅਜੇ ਤਕ ਸੁਰਖਿਅਤ ਰਿਹਾ ਪਰ ਚਾਰਵਾਕ ਸਾਹਿਤ ਕਿਉਂ ਨਸ਼ਟ ਹੋ ਗਿਆ। ਆਪਣੇ ਵਿਰੋਧੀਆਂ ਦੇ ਵਿਚਾਰਾਂ ਨੂੰ ਨਸ਼ਟ ਕਰ ਦੇਣਾ ਜਾਂ ਸੈਂਸਰ ਲਗਾ ਦੇਣਾ ਕੋਈ ਅਜ ਦੀ ਚਾਲ ਨਹੀਂ ਹੈ। ਹਰ ਯੁਗ ਵਿਚ ਹੀ ਉਚ ਸ਼੍ਰੇਣੀਆਂ ਆਪਣੇ ਵਿਰੋਧੀਆਂ ਦੇ ਵਿਚਾਰਾਂ ਨੂੰ ਘਟੀਆ ਤਰੀਕਿਆਂ ਨਾਲ ਖਤਮ ਕਰਨ ਲਈ ਸੋਚਦੀਆਂ ਰਹਿੰਦੀਆਂ ਹਨ।

ਦੂਸਰੇ ਪਾਸੇ ਉਨ੍ਹਾਂ ਵਿਰੋਧੀਆਂ ਨੇ ਚਾਰਵਾਕ ਦੇ ਦਰਸ਼ਨ ਤੇ ਆਪਣੇ ਵੱਲੋਂ ਨਿਖੇਧਆਤਮਿਕ ਟੀਕਾ ਟਿਪਣੀ ਕੀਤੀ। ਇਨ੍ਹਾਂ ਨਿਖੇਧਆਤਮਿਕ ਟੀਕਾ ਟਿਪਣੀਆਂ ਤੇ ਹੀ ਅਜੋਕੇ ਸਮੇਂ ਵਿਚ ਚਾਰਵਾਕ ਦੇ ਦਰਸ਼ਨ ਬਾਰੇ ਪਤਾ ਚਲਦਾ ਹੈ। ਕਿਹਾ ਜਾਂਦਾ ਹੈ ਕਿ ਚੰਦ ਤੇ ਥੁਕਿਆ ਮੂੰਹ ਤੇ ਹੀ ਪੈਂਦਾ ਹੈ। ਇਸੇ ਪ੍ਰਕਾਰ ਭਾਵੇਂ ਸਾਰੇ ਉਪਲਬਧ ਗ੍ਰੰਥਾਂ ਵਿਚ ਚਾਰਵਾਕ ਨੂੰ ਭੰਡਿਆ ਗਿਆ ਹੈ। ਪਰ ਫੇਰ ਵੀ ਸਚਾਈ ਸਾਹਮਣੇ ਆ ਹੀ ਜਾਂਦੀ ਹੈ। ਭਾਵੇਂ ਵਿਰੋਧੀਆਂ ਨੇ ਆਪਣੇ ਵਲੋਂ ਅਰਥਾਂ ਦੇ ਅਨਰਥ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਅਤੇ ਚਾਰਵਾਕ ਦੇ ਦਰਸ਼ਨ

12 ਤੇ

# ਅਧਿਆਤਮਵਾਦ ਕਿ ਭੰਬਲਭੂਸਾਵਾਦ ?

ਭੂਪਿੰਦਰ ਸਿੰਘ ਬਿੰਦ

ਮਨੁੱਖੀ ਇਤਿਹਾਸ ਦੇ ਵਿਕਾਸ ਦੇ ਨਾਲ ਨਾਲ ਅਧਿਆਤਮਵਾਦੀ ਸੰਕਲਪ ਵੀ ਬਦਲਦੇ ਰਹੇ ਹਨ। ਮਨੁੱਖੀ ਇਤਿਹਾਸ ਵਿਚ ਜਿਹੜੇ ਵੀ ਸੰਤ ਜਾਂ ਗੁਰੂ ਜਾਂ ਪੈਗੰਬਰ ਕਹੇ ਜਾਣ ਵਾਲੇ ਬੁਧੀਜੀਵੀ ਕਿਸੇ ਵੀ ਸਮੇਂ ਪੈਦਾ ਹੋਏ ਉਹਨਾਂ ਨੇ ਆਪਣੇ ਸਮੇਂ ਦੀਆਂ ਹਾਲਤਾਂ ਵਿਚ ਆਪਣੀ ਦਿਮਾਗੀ ਪਹੁੰਚ ਤੇ ਗਿਆਨ ਅਨੁਸਾਰ ਮਨੁੱਖ ਦੇ ਇਸ ਧਰਤੀ ਉਤੇ ਆਉਣ ਬਾਰੇ, ਧਰਤੀ ਬਾਰੇ, ਬ੍ਰਹਿਮੰਡ ਬਾਰੇ ਵੱਖ ਵੱਖ ਕਲਪਨਾਵਾਂ ਕੀਤੀਆਂ। ਇਹਨਾਂ ਕਲਪਨਾਵਾਂ ਨੂੰ ਉਹਨਾਂ ਨੇ ਖੁਦ ਜਾਂ ਉਹਨਾਂ ਦੇ ਪੈਰੋਕਾਰਾਂ ਨੇ ਧਾਰਮਕ ਗ੍ਰੰਥਾਂ ਦੇ ਰੂਪ ਵਿਚ ਸੰਗ੍ਰਹਿਤ ਕੀਤਾ। ਆਪਣੇ ਤੋਂ ਪਹਿਲਾਂ ਹੋਏ ਪੈਗੰਬਰ ਤੋਂ ਬਾਅਦ ਪੈਦਾ ਹੋਣ ਵਾਲੇ ਪੈਗੰਬਰ ਨੇ ਸਮਾਜ ਬਾਰੇ ਮਨੁਖੀ ਹੋਂਦ ਬਾਰੇ ਨਵੀਂ ਕਲਪਨਾ ਕੀਤੀ ਅਤੇ ਲੋਕਾਂ ਵਿਚ ਪ੍ਰਚਾਰਿਆ। ਇਥੇ ਧਾਰਮਿਕ ਜਾਂ ਅਧਿਆਤਮਵਾਦੀ ਸੋਚ ਨੂੰ ਕਲਪਨਾ ਇਸ ਲਈ ਕਿਹਾ ਜਾ ਰਿਹਾ ਹੈ ਕਿਉਂਕਿ ਕਲਪਨਾ ਸੋਚ ਦੀ ਉਹ ਉਡਾਰੀ ਹੁੰਦੀ ਹੈ ਜਿਸ ਵਿਚ ਤਰਕਸ਼ੀਲਤਾ ਜਾਂ ਸਬੂਤ ਦੀ ਕੋਈ ਗੁੰਜ਼ਾਇਸ਼ ਨਹੀਂ ਹੁੰਦੀ। ਵਿਗਿਆਨਕ ਸੋਚ ਅਗਰ ਕਿਸੇ ਚੀਜ ਨੂੰ ਮੰਨਦੀ ਹੈ ਤਾਂ ਉਸ ਨੂੰ ਸਾਬਤ ਵੀ ਕਰਦੀ ਹੈ, ਮਹਿਸੂਸ ਵੀ ਕਰਾਉਂਦੀ ਹੈ ਅਤੇ ਉਸ ਚੀਜ ਨੂੰ ਦੁਬਾਰਾ ਵੀ ਕੀਤਾ ਜਾ ਸਕਦਾ ਹੈ। ਪਰ ਕਲਪਨਾ ਲਈ ਕੋਈ ਤਰਕ ਨਹੀਂ ਹੁੰਦਾ। ਇਕ ਧਾਰਮਿਕ ਜਾਂ ਅਧਿਆਤ-ਵਾਦੀ ਅਤੇ ਇਕ ਵਿਗਿਆਨਕ ਜਾਂ ਤਰਕਸ਼ੀਲ ਸੋਚ ਰੱਖਣ ਵਾਲੇ ਵਿਚ ਫਰਕ ਇਹ ਹੁੰਦਾ ਹੈ ਕਿ ਜਿਥੇ ਧਾਰਮਿਕ ਜਾਂ ਅਧਿਆਤਮਵਾਦੀ ਦੀ ਸੋਚ ਅੰਤਰਮੁਖੀ ਹੁੰਦੀ ਹੈ, ਉਹ ਆਪਣੇ ਅੰਦਰ ਵੱਲ ਨੂੰ ਝਾਤ ਮਾਰਕੇ ਵੇਖਦਾ ਹੈ ਪਰ ਕੁਝ ਦਿਖਾਈ ਨਹੀਂ ਦਿਦਾ ਤਾਂ ਭਰਮ ਦਾ ਸ਼ਿਕਾਰ ਹੋਕੇ ਇਕ ਕਲਪਨਾ ਕਰ ਲੈਂਦਾ ਹੈ ਕਿ ਇਹ ਇਸ ਤਰਾਂ ਹੀ ਹੋ ਸਕਦਾ ਹੈ। ਪਰ ਇਕ ਵਿਗਿਆਨਕ ਦ੍ਰਿਸ਼ਟੀਕੋਨ ਵਾਲੇ ਵਿਅਕਤੀ ਦੀ ਸੋਚ ਬਾਹਰਮੁਖੀ ਹੁੰਦੀ ਹੈ ਉਹ ਜੋ ਕੁਝ ਬਾਹਰ ਦੇਖਦਾ ਹੈ ਜਿਸ ਤਰਾਂ ਬਨਸਪਤੀ, ਜੀਵ ਜੰਤੂ, ਕੁਦਰਤੀ ਵਰਤਾਰੇ ਜਾਂ ਬ੍ਰਹਿਮੰਡ ਤਾਂ ਉਹ ਹਰ ਵਾਪਰ ਰਹੀ ਘਟਨਾ ਪਿਛੇ ਕਾਰਣ ਲੱਭਣ ਦੀ ਕੋਸ਼ਿਸ਼ ਕਰਦਾ ਹੈ। ਵਿਗਿਆਨ ਦੀ ਤੱਥ ਲੱਭਣ ਵਾਲੀ ਇਸ ਰੁਚੀ ਨੇ ਕਈ ਨਵੇਂ ਮੀਲਪੱਥਰ ਸਥਾਪਤ ਕੀਤੇ ਹਨ। ਕਈ ਧਾਰਮਿਕ ਜਾਂ ਅਧਿਆਤਮਵਾਦੀ ਕਲਪਨਾਵਾਂ ਨੂੰ ਰੱਦ ਕਰ ਦਿਤਾ ਹੈ। ਮਿਸਾਲ ਦੇ ਤੌਰ ਤੇ ਗਲੈਲੀਓ ਨੇ ਇਹ ਸਾਬਤ ਕਰਕੇ ਕਿ ਧਰਤੀ ਸੂਰਜ ਦੁਆਲੇ ਘੁੰਮਦੀ ਹੈ ਬਾਈਬਲ ਦੀ ਇਸ ਕਲਪਨਾਂ ਨੂੰ ਰੱਦ ਕਰ ਦਿਤਾ ਕਿ ਸੂਰਜ ਧਰਤੀ ਦੁਆਲੇ ਘੁੰਮਦਾ ਹੈ ਅਤੇ ਧਰਤੀ ਸਥਿਰ ਹੈ। ਹੁਣ ਤਸੱਵਰ ਕਰੋ ਕਿ ਉਸ ਜ਼ਮਾਨੇ ਵਿਚ ਅਧਿਆਤਮਵਾਦੀਆਂ ਨੂੰ ਗਲੈਲੀਓ ਦੀ ਗਲ ਹਜਮ ਕਰਨੀ ਕਿਨੀ ਔਖੀ ਲੱਗੀ ਹੋਵੇਗੀ। ਪਰ ਅੱਜ ਲੋਕ ਗਲੈਲੀਓ ਜਾਂ ਉਸ ਤੋਂ ਬਾਅਦ ਹੋਏ ਵਿਗਿਆਨੀਆਂ ਦੀ ਖੋਜ ਨੂੰ ਅਧਾਰ ਮੰਨ ਕੇ ਚੰਦਰਮਾਂ ਤੇ ਪਹੁੰਚ ਗਏ ਹਨ। ਕੀ ਬਾਈਬਲ ਦੀ ਕਲਪਨਾਂ ਨੂੰ ਆਧਾਰ ਮੰਨ ਕੇ ਇਹ ਪ੍ਰਾਪਤੀ ਹੋ ਸਕਦੀ ਸੀ ? ਪਰ ਬਾਈਬਲ ਲਿਖਣ ਵਾਲੇ ਜਾਂ ਲਿਖਣ ਵਾਲਿਆਂ ਦਾ ਕੋਈ ਕਸੂਰ ਨਹੀਂ ਹੋਏਗਾ। ਕਿਉਂਕਿ ਉਸ ਸਮੇਂ ਤਾਂ ਮਨੁਖ ਦਾ ਦਿਮਾਗੀ ਵਿਕਾਸ ਵੀ ਇੰਨਾਂ ਕੁ ਹੀ ਸੀ। ਉਸ ਸਮੇਂ ਵਿਗਿ-ਆਨ ਦਾ ਨਾਮੋਂ ਨਿਸ਼ਾਨ ਨਹੀਂ ਸੀ। ਬ੍ਰਹਿਮੰਡ, ਧਰਤੀ ਜਾਂ ਮਨੁਖ ਬਾਰੇ ਕਲਪਨਾ ਹੀ ਕੀਤੀ ਜਾ ਸਕਦੀ ਸੀ। ਸਾਰੇ ਧਾਰਮਕ ਗ੍ਰੰਥਾਂ ਵਿਚਲਾ ਅਧਿਆਤਮਵਾਦ ਅਤੇ ਇਹਨਾਂ ਨੂੰ ਮੰਨਣ ਵਾਲਿਆਂ ਦੀ ਅਧਿਆਤਮਵਾਦੀ ਸੋਚ ਵੀ ਕਲਪਨਾਂ ਮਾਤਰ ਤੋਂ ਇਲਾਵਾ ਕੁਝ ਵੀ ਨਹੀਂ ਹੈ। ਕਿਉਂਕਿ ਸਾਰੇ ਹੀ ਧਾਰਮਿਕ ਗ੍ਰੰਥਾਂ ਨੂੰ ਮੰਨਣ ਵਾਲੇ ਇਹ ਮੰਨਦੇ ਹਨ ਕਿ ਉਹਨਾਂ ਵਿਚ ਜੋ ਕੁਝ ਵੀ ਲਿਖਿਆ ਹੈ ਉਹਨੂੰ ਲਿਖਣ ਵਾਲਾ ਤਾਂ ਸਾਧਨ ਮਾਤਰ ਹੀ ਹੈ ਉਹਨੂੰ ਲਿਖਾਉਣ ਵਾਲਾ ਤਾਂ ਪ੍ਰਮਾਤਮਾ, ਰੱਬ, ਅੱਲਾ ਜਾਂ ਗੌਡ ਹੀ ਹੈ।

ਪਰ ਫਿਰ ਵੀ ਸਾਰਿਆਂ ਵਿਚਲਾ ਅਧਿਆਤਮਵਾਦ ਕਿਸੇ ਇਕ ਨਤੀਜੇ ਤੇ ਨਹੀਂ ਪੁਜਦਾ। ਇਕ ਧਾਰਮਕ ਗ੍ਰੰਥ ਦੂਜੇ ਨੂੰ ਰੱਦ ਕਰਦਾ ਹੈ ਦੂਜਾ ਤੀਜੇ ਨੂੰ। ਅਗਰ ਲਿਖਾਉਣ ਵਾਲੀ ਇਕ ਸ਼ਕਤੀ ਹੈ ਤਾਂ ਜੋ ਕੁਝ ਉਹਨਾਂ ਵਿਚ ਲਿਖਿਆ ਹੈ ਉਹ ਇਕ ਦੂਜੇ ਦੇ ਵਿਰੋਧੀ ਤੱਤ ਕਿਉਂ ਰੱਖਦਾ ਹੈ। ਹਿੰਦੂਆਂ ਸਿੱਖਾਂ ਵਿਚ ਪੁਨਰ ਜਨਮ ਬਾਰੇ ਕਲਪਨਾਂ ਹੈ ਤਾਂ



ਮੁਸਲਮਾਨਾਂ ਵਿਚ ਕਿਅਮਤ ਦੀ ਉਡੀਕ ਕੀਤੀ ਜਾਂਦੀ ਹੈ। ਹਿੰਦੂ ਅਨੇਕਾਂ ਦੇਵੀ ਦੇਵਤਿਆਂ ਨੂੰ ਅਤੇ ਸਿੱਖ ਅਤੇ ਮੁਸਲਮਾਨ ਇਕ ਰੱਬ ਜਾਂ ਪ੍ਰਮਾਤਮਾਂ ਦੀ ਹੋਂਦ ਨੂੰ ਮੰਨਦੇ ਹਨ। ਪਰ ਬੁੱਧ ਮੱਤ ਅਨੁਸਾਰ ਰੱਬ ਜਾਂ ਪ੍ਰਮਾਤਮਾਂ ਨਾਮ ਦੀ ਕੋਈ ਚੀਜ ਨਹੀਂ ਹੈ। ਕੀ ਇਹ ਵੱਖੋ ਵੱਖ ਧਾਰਮਕ ਜਾਂ ਅਧਿਆਤਮ-ਵਾਦੀ ਗੁਰੂਆਂ ਦੀਆਂ ਅੰਤਰਮੁਖੀ ਸੋਚਾਂ ਤੋਂ ਪੈਦਾ ਹੋਈਆਂ ਕਲਪਨਾਵਾਂ ਨਹੀਂ ਹਨ ?

ਕਲਪਨਾਂ ਤੋਂ ਪਰੇ ਦੀ ਬਾਹਰਮੁਖੀ ਸੋਚ ਨੇ ਵਿਗਿਆਨ ਨੂੰ ਜਨਮ ਦਿਤਾ ਅਤੇ ਵਿਗਿਆਨਕ ਸੋਚ ਨੇ ਕਈ ਧਾਰ-ਮਿਕ ਮਿਥਾਂ ਨੂੰ ਰੱਦ ਕਰਕੇ ਰੱਖ ਦਿਤਾ।

ਹੋ ਸਕਦਾ ਹੈ ਕਿ ਅਧਿਆਤਮਵਾਦੀ ਗੁਰੂਆਂ ਜਾਂ ਸੰਤਾਂ ਦੀ ਰੱਬ ਬਾਰੇ ਕਲਪਨਾਂ ਇਸ ਕਰਕੇ ਵੀ ਹੋਵੇ ਕਿ ਮਨੁਖਤਾ ਦੇ ਸਿਰ ਰੱਬੀ ਹੋਂਦ ਦਾ ਇਕ ਡੰਡਾ ਰੱਖਿਆ ਜਾਵੇ ਤਾਂ ਜੋ ਮਨੁੱਖ ਰੱਬੀ ਡਰ ਨੂੰ ਮੰਨਦੇ ਹੋਏ ਦੂਸਰੇ ਮਨੁੱਖਾਂ ਦੇ ਹੱਕਾਂ ਤੇ ਛਾਪਾ ਨਾ ਮਾਰੇ। ਉਹਦੇ ਮਨ ਵਿਚ ਇਹ ਡਰ ਰਹੇ ਕਿ ਅਗਰ ਮੈਂ ਕੁਝ ਗਲਤ ਕਰਦਾ ਹਾਂ ਤਾਂ ਮੇਰਾ ਹਿਸਾਬ ਕਿਤਾਬ ਰੱਖਣ ਵਾਲਾ ਵੀ ਕੋਈ ਹੈ। ਪਰ ਪਦਾਰਥ-ਵਾਦ ਦੁਨੀਆਂ ਵਿਚ ਵਿਚਰਦੇ ਮਨੁੱਖ ਨੂੰ ਅਧਿਆਤਵਾਦੀ ਰੱਬੀ ਸੋਚ ਦਾ ਕਿੰਨਾਂ ਕੁ ਡਰ ਹੈ ਇਹ ਸਭ ਦੇ ਸਾਹਮਣੇ ਹੈ। ਅਸਲ ਵਿਚ ਪਦਾਰਥਵਾਦ ਅਤੇ ਅਧਿਆਤਮਵਾਦ ਐਨ ਇਕ ਦੂਜੇ ਦੇ ਉਲਟ ਖੜੇ ਹਨ। ਜਿਥੇ ਅਧਿਆਤਮਵਾਦੀ ਸੋਚ ਮਨੁੱਖ ਹੱਥੋਂ ਮਨੁਖ ਦੀ ਲੁਟ ਨੂੰ ਰੱਬੀ ਡਰ ਦਾ ਡੰਡਾ ਵਿਖਾ ਕੇ ਵੀ ਰੋਕਣ ਵਿਚ ਨਾ ਕਾਮਯਾਬ ਹੋਈ ਹੈ ਉਥੇ ਪਦਾਰਥਵਾਦੀ ਆਰਥਕ ਅਤੇ ਸਮਾਜਿਕ ਨਿਜ਼ਾਮ ਨੇ ਮਨੁਖ ਹੱਥੋਂ ਮਨੁੱਖ ਦੀ ਲੁਟ ਨੂੰ ਬਚਾਉਣ ਲਈ ਕੁਝ ਸਫਲਤਾ ਪ੍ਰਾਪਤ ਕੀਤੀ ਹੈ। ਮਨੁੱਖ ਇਕ ਸਮਾਜਕ ਪ੍ਰਾਣੀ ਹੈ। ਵਿਗਿਆਨਕ ਤਰੱਕੀ ਨੇ ਦੁਨੀਆਂ ਨੂੰ ਸੰਚਾਰ ਸਾਧਨਾਂ ਰਾਹੀਂ ਬਹੁਤ ਛੋਟਾ ਕਰਕੇ ਰੱਖ ਦਿਤਾ ਹੈ। ਕਿਥੇ ਪੁਰਾਣੇ ਜਗੀਰਦਾਰੀ ਨਿਜ਼ਾਮ ਨੂੰ ਸਰਮਾਏਦਾਰੀ ਨਿਜ਼ਾਮ ਨੇ ਢਾਹ ਢੇਰੀ ਕਰਕੇ ਰੱਖ ਦਿਤਾ ਹੈ ਅਤੇ ਵਿਗਿਆਨਕ ਤਰੱਕੀ ਵਿਚ ਆਪਣਾ ਅਥਾਹ ਯੋਗਦਾਨ ਪਾਇਆ ਹੈ। ਉਥੇ ਮਨੁੱਖ ਹੱਥੋਂ ਮਨੁੱਖੀ ਲੁਟ ਨੂੰ ਹੋਰ ਵੀ ਤੇਜ਼ ਕਰ ਦਿਤਾ ਹੈ। ਹੁਣ ਇਕ ਦੇਸ਼ ਦੂਜੇ ਤੇ ਕਿਸੇ ਨਾ ਕਿਸੇ ਪੱਖੋਂ ਨਿਰਭਰ ਹੈ। ਇਕ ਸੂਬਾ ਦੂਜੇ ਸੂਬੇ ਤੇ ਨਿਰਭਰ ਹੈ। ਇਸੇ ਤਰਾਂ ਇਕ ਇਨਸਾਨ ਦੀ ਵੀ ਦੂਜੇ ਤੇ ਨਿਰਭਰਤਾ ਹੈ। ਤਾਂ ਕੀ ਬਚਪਨ ਤੋਂ ਹੀ ਇਨਸਾਨ ਵਿਚ ਇਹ ਸੋਚ ਨਹੀਂ ਭਰਨੀ ਚਾਹੀਦੀ ਕਿ ਦੂਸਰੇ ਮਨੁੱਖ ਦੀ ਹੋਂਦ ਉਹਦੀ ਆਪਣੀ ਹੋਂਦ ਲਈ ਜਰੂਰੀ ਹੈ। ਕੀ ਸਦਾਚਾਰਕ ਕਦਰਾਂ ਕੀਮਤਾਂ ਸ਼ੁਰੂ ਤੋਂ ਹੀ ਮਨੁੱਖ ਨੂੰ ਇਹ ਇਹ ਦੱਸ ਕੇ ਨਹੀਂ ਭਰੀਆਂ ਜਾ ਸਕਦੀਆਂ ਕਿ ਕਿਸੇ ਦੀ ਹੋਂਦ ਦਾ ਹੋਣਾ ਓਹਦੀ ਆਪਣੀ ਹੋਂਦ ਲਈ ਜਰੂਰੀ ਹੈ। ਬਜਾਏ ਇਸ ਦੇ ਕਿ ਮਨੁੱਖ ਦੇ ਸਿਰ ਤੇ ਅਧਿਆਤਮਵਾਦੀ ਸੋਚ ਦਾ ਰੱਬੀ ਡੰਡਾ ਰੱਖਿਆ ਜਾਵੇ।

ਅਧਿਆਤਮਵਾਦੀ ਸੋਚ ਆਪਣੇ ਕਾਰਜ ਖੇਤਰ ਤੋਂ ਪਰੇ ਜਾ ਕੇ ਮਨੁੱਖ ਮਾਰੂ ਸੋਚ ਬਣਦੀ ਜਾ ਰਹੀ ਹੈ। ਮਨੁਖ ਅੰਨੀ ਤਰਕਹੀਣ ਧਾਰਮਿਕ ਸੋਚ ਵਿਚ ਇਨਾਂ ਗ੍ਰਸਿਆ ਜਾ ਚੁਕਾ ਹੈ ਕਿ ਆਪਣੇ ਧਰਮ ਦੀ ਰੱਖਿਆ ਦਾ ਬਹਾਨਾ ਬਣਾ ਕੇ ਦੂਸਰੇ ਮਨੁੱਖ ਨੂੰ ਮਾਰਨ ਤੋਂ ਗੁਰੇਜ ਨਹੀਂ ਕਰਦਾ। ਰੂਸੀ ਮਹਾਤਮਾ ਟਾਲਸਟਾਏ ਧਰਮ ਨੂੰ ਤਿੰਨ ਹਿਸਿਆਂ ਵਿਚ ਵੰਡਦਾ ਹੈ। (1) ਧਰਮ ਵਿਚ ਸਦਾਚਾਰਕ ਕਦਰਾਂ ਕੀਮਤਾਂ (2) ਧਾਰਮਕ ਫਿਲਾਸਫੀ ਜਾਂ ਸਿਧਾਂਤ (3) ਧਾਰਮਕ ਰਸਮੋਂ ਰਿਵਾਜ। ਪਹਿਲੇ ਦੋਵੇ ਨੁਕਤੇ ਧਰਮ ਵਿਚ ਟਕਰਾਅ ਪੈਦਾ ਨਹੀਂ ਕਰਕੇ। ਪਰ ਤੀਸਰਾ ਨੁਕਤਾ ਜਿਹੜਾ ਧਾਰ-ਮਿਕ ਰਸਮੋਂ ਰਿਵਾਜ ਦਾ ਹੈ ਉਹ ਧਾਰਮਕ ਟਕਰਾਅ ਪੈਦਾ ਕਰਦਾ ਹੈ। ਕਿਉਂਕਿ ਹੋ ਸਕਦਾ ਹੈ ਕਿ ਕਿਸੇ ਇਕ ਧਰਮ ਦੇ ਰਸਮੋਂ ਰਿਵਾਜ ਦੂਸਰੇ ਧਰਮ ਦੇ ਰਸਮੋਂ ਰਿਵਾਜਾਂ ਦੇ ਉਲਟ ਹੋਣ। ਇਹ ਧਾਰਮਕ ਰਸਮੋਂ ਰਿਵਾਜ਼ ਹੋ ਸਕਦਾ ਹੈ ਕਿ ਕਿਸੇ ਜ਼ਮਾਨੇ ਵਿਚ ਸਮੇਂ ਦੀ ਲੋੜ ਹੋਣ ਪਰ ਸਮਾਂ ਬੀਤਨ ਤੋਂ ਬਾਅਦ ਭਾਵੇਂ ਤਰਕ ਅਨੁਸਾਰ ਇਨਾਂ ਦੀ ਕੋਈ ਲੋੜ ਵੀ ਨਾ ਹੋਵੇ ਪਰ ਚਿੰਨ ਦੇ ਤੌਰ ਤੇ ਧਰਣ ਨਾਲ ਨੱਥੀ ਕਰ ਦਿਤੇ ਜਾਂਦੇ ਹਨ। ਵਰਤਮਾਨ ਕਦਰਾਂ ਕੀਮਤਾਂ ਅਨੁਸਾਰ ਇਹ ਧਾਰਮਕ ਚਿੰਨ ਜਾਂ ਰਸਮੋਂ ਰਿਵਾਜ ਭਾਵੇਂ ਕਿੰਨੇ ਵੀ ਥੋਥੇ ਕਿਉਂ ਨਾ ਹੋਣ ਪਰ ਧਾਰਮਕ ਆਗੂ ਸਿਰਫ ਰਸਮੋਂ ਰਿਵਾਜ ਮੰਨਣ ਤੇ ਹੀ ਜ਼ੋਰ ਦੇਣਗੇ। ਕਦੇ ਵੀ ਧਰਮ ਦੇ ਉਸ ਬੁਨਿਆਦੀ ਸਿਧਾਂਤ ਵਲ ਨਹੀਂ ਆਉਣਗੇ ਜਿਹੜਾ ਮਨੁਖਤਾ ਦੇ ਭਲੇ ਦੀ ਗਲ ਕਰਦਾ ਹੋਵੇ। ਕਿਉਂਕਿ ਮਨੁੱਖਤਾ ਦਾ ਭਲਾ ਕਰਨ ਵਾਲੇ ਸਿਧਾਂਤ ਦੀ ਮਾਰ ਹੇਠ ਉਹ ਖੁਦ ਆ ਜਾਣਗੇ। ਇਹ ਧਾਰਮਕ ਰਸਮੋਂ ਰਿਵਾਜ ਹੁਣ ਮਨੁੱਖਤਾ ਨੂੰ ਲੜਾਉਣ ਲਈ ਵਰਤੇ ਜਾ ਰਹੇ ਹਨ। ਧਾਰਮਕ

ਠੇਕੇਦਾਰ ਆਪਣਾ ਆਪਣਾ ਉਲੂ ਸਿਧਾ ਕਰ ਰਹੇ ਹਨ। ਬੁਨਿਆਦੀ ਧਾਰਮਕ ਸਿਧਾਂਤਾਂ ਨੂੰ ਛਿਕੇ ਟੰਗਿਆ ਜਾਂਦਾ ਹੈ। ਮਨੁਖ ਹੱਥੋਂ ਮਨੁਖ ਦੀ ਲੁਟ ਨੂੰ ਬਚਾਉਣ ਲਈ ਅਧਿਆਤਮਵਾਦੀ ਰੱਬੀ ਡਰ ਹੁਣ ਕਾਰਗਰ ਸਾਬਤ ਨਹੀਂ ਹੋ ਰਿਹਾ ਸਗੋਂ ਹੁਣ ਅਧਿਆਤਮਵਾਦ ਦੇ ਬੁਰਕੇ ਹੇਠ ਮਨੁਖਤਾ ਦੀ ਖੁਲੀ ਲੁੱਟ ਹੋ ਰਹੀ ਹੈ। ਮਨੁਖ ਨੂੰ ਇਹ ਦੱਸਕੇ ਕਿ ਜਿਸ ਤਰਾਂ ਦੀ ਆਰਥਕ ਦਸਾ ਉਹਦੀ ਅੱਜ ਹੈ ਉਹ ਪਿਛਲੇ ਜਨਮ ਦੇ ਫਲ ਕਰਕੇ ਹੀ ਹੈ ਅਧਿਆਤਮਵਾਦੀ ਉਹਦੀ ਸੋਚ ਨੂੰ ਜਿੰਦਰਾਂ ਮਾਰਨ ਦੀ ਕੋਸ਼ਿਸ਼ ਕਰ ਰਹੇ ਹਨ। ਤਾਂ ਕਿ ਮਨੁਖ ਆਪਣੀ ਜਾਂ ਆਪਣੇ ਵਰਗ ਦੀ (ਜਿਸ ਵਿਚ ਵਿਚਰ ਰਿਹਾ ਹੈ) ਦੀ ਕਿਸੇ ਦੂਜੇ ਵਰਗ ਦੁਆਰਾ ਲੁਟ ਘਸੁਟ ਨੂੰ ਰੱਬੀ ਦਾਤ ਸਮਝਕੇ ਸਹੀ ਜਾਵੇ। ਉਹ ਉਹਨਾਂ ਬੁਨਿਆਦੀ ਕਾਰਨਾਂ ਨੂੰ ਘੋਖਣ ਦੀ ਕੋਸ਼ਿਸ ਹੀ ਨਾ ਕਰੇ ਜਿਨਾਂ ਕਾਰਨ ਉਹਦੇ ਆਰਥਕ ਦਸ਼ਾ ਮੰਦੀ ਹੋਈ ਹੈ। ਅਧਿਆਤਮਵਾਦ ਉਸ ਸਰਮਾਏਦਾਰ ਨਿਜ਼ਾਮ ਨੂੰ ਬਰਕਰਾਰ ਰੱਖਣ ਲਈ ਇਕ ਹੱਥ ਠੋਕਾ ਸਾਬਤ ਹੋ ਰਿਹਾ ਹੈ। ਜਿਸ ਵਿਚ ਮਨੁੱਖ ਦੁਆਰਾ ਮਨੁੱਖ ਲੁਟ ਹੋ ਰਹੀ ਹੈ।

ਅੰਤ ਵਿਚ ਅਸੀਂ ਇਸ ਨਤੀਜੇ ਤੇ ਪਹੁੰਚਦੇ ਹਾਂ ਕਿ ਅਧਿਆਤਮਵਾਦ ਵੱਖ ਵੱਖ ਧਰਮਾਂ ਦੀਆਂ ਕਲਪਨਾਵਾਂ ਵਿਚੋਂ ਪੈਦਾ ਹੋਇਆ ਇਕ ਝੂਠ ਹੀ ਹੈ ਹੋਰ ਕੁਝ ਨਹੀਂ।

---

ਸਫਾ 9 ਦੀ ਬਾਕੀ

ਨੂੰ ਅਪਣੇ ਹਿੱਤਾਂ ਲਈ ਤਰੋੜਿਆ ਮਰੋੜਿਆ ਗਿਆ ਹੈ। ਚਾਰਵਾਕ ਨੇ ਸੁਖ ਪ੍ਰਾਪਤੀ ਨੂੰ ਪਰਮ ਉਦੇਸ਼ ਮੰਨਿਆ ਹੈ। ਮੋਕਸ਼ ਪ੍ਰਾਪਤੀ ਨੂੰ ਪਰਮ ਉਦੇਸ਼ ਮੰਨਣ ਦੀ ਥਾਂ ਮਨੁਖ ਨੂੰ ਪ੍ਰਕ੍ਰਿਤਕ ਇਛਾਵਾਂ ਪੂਰੀਆਂ ਕਰਕੇ ਸੁਖ ਪ੍ਰਾਪਤ ਕਰਨਾ ਚਾਹੀਦਾ ਹੈ। ਵਿਰੋਧੀਆਂ ਅਨੁਸਾਰ ਤਾਂ ਚਾਰਵਾਕ ਹਰ ਚੰਗੇ ਮੰਦੇ ਤਰੀਕੇ ਨਾਲ ਜ਼ਿੰਦਗੀ ਵਿਚ ਸੁਖ ਪ੍ਰਾਪਤ ਕਰਨਾ ਚਾਹੁੰਦਾ ਹੈ। ਪਰ ਅਸਲ ਵਿਚ ਇਹ ਸਭ ਕੁਝ ਵਿਰੋਧੀਆਂ ਦੇ ਚਾਰਵਾਕ ਦਰਸ਼ਨ ਨੂੰ ਬਦਨਾਮ ਕਰਨ ਦੇ ਤਰਕਹੀਣ ਹਥਕੰਡੇ ਹੀ ਹਨ।

ਸਮੁਚੇ ਰੂਪ ਵਿਚ ਅਸੀਂ ਆਖ ਸਕਦੇ ਹਾਂ ਕਿ ਭਾਰਤ ਵਿਚ ਕੇਵਲ ਅਧਿਆਤਮਿਕ ਦਰਸ਼ਨ ਹੀ ਪੈਦਾ ਨਹੀਂ ਹੋਏ, ਸਗੋਂ ਚਾਰਵਾਕ ਵਰਗੇ ਭੌਤਿਕ ਦਰਸ਼ਨ ਵੀ ਮੌਜੂਦ ਰਹੇ ਹਨ। ਚਾਰਵਾਕ ਗਿਆਨ ਇੰਦਰੀਆਂ ਦੇ ਪ੍ਰਤੱਖ ਗਿਆਨ ਨੂੰ ਹੀ ਪ੍ਰਮਾਣ ਸਮਝਦਾ ਸੀ। ਉਸ ਅਨੁਸਾਰ ਜਗਤ ਚਾਰ ਤੱਤਾਂ ਤੋਂ ਬਣਿਆ ਹੈ। ਆਤਮਾ/ਪ੍ਰਮਾਤਮਾ ਦੀ ਹੋਂਦ ਨਹੀਂ ਹੈ ਮਨੁਖ ਦਾ ਪਰਮ ਉਦੇਸ਼ ਸੁਖ ਦੀ ਪ੍ਰਾਪਤੀ ਹੋਣੀ ਚਾਹੀਦੀ ਹੈ ਇਸ ਪ੍ਰਕਾਰ ਇਹ ਆਪਣੇ ਸਮੇਂ ਦਾ ਵਧੀਆ ਦਰਸ਼ਨ ਆਖਿਆ ਜਾ ਸਕਦਾ ਹੈ, ਜਿਸਨੇ ਚੇਤਨ ਤੌਰ ਤੇ ਬ੍ਰਾਹਮਣੀ ਕਦਰਾਂ ਕੀਮਤਾਂ ਨੂੰ ਨਕਾਰਿਆ ਅਤੇ ਕਿਸੇ ਅਦ੍ਰਿਸ਼ਟ ਲੋਕ ਦੀ ਥਾਂ ਲੋਕਾਂ ਦਾ ਧਿਆਨ ਇਸੇ ਜਗਤ ਵੱਲ ਮੋੜਿਆ। ਚਾਰਵਾਕ ਦੇ ਦਰਸ਼ਨ ਨੂੰ ਬ੍ਰਾਹਮਣੀ ਗ੍ਰੰਥਾਂ ਵਿਚ ਅਨੈਤਿਕ ਘਟੀਆ ਗਰਦਾਨਿਆ ਗਿਆ ਹੈ। ਅਜੇਹਾ ਕਰਨਾ ਉਨ੍ਹਾਂ ਦੀ ਮਜਬੂਰੀ ਸੀ। ਜੇ ਚਾਰ ਵਾਕ ਦੇ ਦਰਸ਼ਨ ਦੇ ਮੌਲਿਕ ਗ੍ਰੰਥ ਮਿਲਦੇ ਹੁੰਦੇ ਤਾਂ ਉਹ ਆਪਣੀ ਆਲੋਚਨਾ ਦਾ ਖੁਦ ਉਤਰ ਦਿੰਦਾ। ਹੁਣ ਤਾਂ ਅਸੀਂ ਏਨਾ ਹੀ ਆਖ ਸਕਦੇ ਹਾਂ ਕਿ ਚਾਰਵਾਕ ਆਪਣੇ ਸਮੇਂ ਦਾ ਵਧੀਆ ਦਰਸ਼ਨ ਸੀ ਜਿਸ ਨੂੰ ਬ੍ਰਾਹਮਣੀ ਗ੍ਰੰਥਾਂ ਵਿਚ ਵਿਗਾੜ ਕੇ ਪੇਸ਼ ਕੀਤਾ ਗਿਆ ਹੈ। ਪਰ ਇਸ ਦੇ ਨਾਲ ਹੀ ਅਸੀਂ ਅਖੀਰ ਵਿਚ ਸਪਸ਼ਟ ਕਰ ਦੇਣਾ ਚਾਹੁੰਦੇ ਹਾਂ ਕਿ ਚਾਰਵਾਕ ਆਪਣੇ ਸਮੇਂ ਦਾ ਵਧੀਆਂ ਦਰਸ਼ਨ ਸੀ, ਪਰ ਅੱਜ ਉਸਤੋਂ ਵੀ ਵਧੀਆ ਦਰਸ਼ਨ ਗਿਆਨ ਵਿਗਿਆਨ ਦੀ ਉਨਤੀ ਨਾਲ ਸਾਹਮਣੇ ਆ ਚੁਕੇ ਹਨ ਜਿਹੜੇ ਮਨੁਖੀ ਜਿਉਣ ਢੰਗ ਬਾਰੇ ਆਪਣਾ ਦ੍ਰਿਸ਼ਟੀਕੋਣ ਵਧੇਰੇ ਸਪਸ਼ਟ ਅਤੇ ਵਿਗਿਆਨਕ ਢੰਗ ਨਾਲ ਰੱਖਦੇ ਹਨ।

---

## ਭੁਲ ਦੀ ਸੋਧ

ਤਰਕਸ਼ੀਲ ਦੇ ਪਿਛਲੇ ਅੰਕ ਨੰਬਰ 1 ਵਿਚ ਛਪੇ 'ਮਾਰਕਸਵਾਦ ਤੇ ਭਗਵਤ ਗੀਤਾ' ਦੇ ਪੁਸਤਕ ਰੀਵਿਊ ਕਰਤਾ ਜਸਪਾਲ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦਾ ਨਾਂ ਛਪਣੋ ਰਹਿ ਗਿਆ ਸੀ। ਭੁਲ ਲਈ ਖਿਮਾਂ ਦੇ ਜਾਚਕ ਹਾਂ।

---

10 ਮਈ ਨੂੰ ਫਿਰਕਾਪ੍ਰਸਤੀ ਵਿਰੋਧੀ ਲਹਿਰ ਦੇ ਸਤਗਤਮ ਘੁਲਾਟੀ ਤੇ ਕਮਿਊਨਿਸਟ ਇਨਕਲਾਬੀ ਕਾਰਕੁੰਨ ਸਾਥੀ ਰਤਨ ਸਿੰਘ ਪਟਵਾਰੀ ਨੂੰ ਧਾਰਮਿਕ ਜਨੂੰਨੀਆਂ ਨੇ ਸ਼ਹੀਦ ਕਰ ਦਿੱਤਾ। ਅਦਾਰਾ ਤਰਕਸ਼ੀਲ ਵਲੋਂ ਅਸੀਂ ਸਾਥੀ ਪਟਵਾਰੀ ਦੇ ਕਤਲ ਦੀ ਨਿਖੇਧੀ ਕਰਦੇ ਹਾਂ ਅਤੇ ਅਸੀਂ ਸਮਝਦੇ ਹਾਂ ਕਿ ਸਾਥੀ ਨੂੰ ਸੱਚੀ ਸ਼ਰਧਾਂਜਲੀ ਸੀ ਅੰਨੇ ਧਾਰਮਿਕ ਜਨੂੰਨ ਅਤੇ ਫਿਰਕਾਪ੍ਰਸਤੀ ਵਿਰੁੱਧ ਸੰਘਰਸ਼ ਨੂੰ ਹੋਰ ਤੇਜ਼ ਕਰਕੇ ਹੀ ਭੇਂਟ ਕੀਤੀ ਜਾ ਸਕਦੀ ਹੈ।



# ਰੱਬ ਦਾ ਬੰਦਾ ਕਿ ਗੋਰਖ ਧੰਦਾ ?

*ਪੀ. ਸੀ. ਸਰਕਾਰ

ਬੰਦੇ ਦੀ ਫਿਤਰਤ ਬਾਰੇ ਵੀ ਕੁਝ ਨਹੀਂ ਕਿਹਾ ਜਾ ਸਕਦਾ। ਹਰ ਰਾਤ ਸੈਂਕੜੇ ਲੋਕੀ ਮੇਰੇ ਜਾਦੂ ਦਾ ਕਮਾਲ ਦੇਖਣ ਆਉਂਦੇ ਹਨ ਅੱਧ-ਕੱਟੀ ਮੁਟਿਆਰ ਦੇਖਣ, ਹਵਾ ਵਿਚ ਉੜਦੇ ਹਾਥੀ ਵੇਖਣ ਅਤੇ ਖਾਲੀ ਪਟਾਰੀ ਵਿਚੋਂ ਭਾਂਤ ਸੁਭਾਂਤੀਆਂ ਚੀਜ਼ਾ ਦੇਖਣ ਪਰ ਤਾਂ ਵੀ ਕਦੇ ਕਿਸੇ ਨੂੰ ਇਹ ਨਹੀਂ ਲਗਦਾ ਕਿ ਮੇਰੇ ਵਿਚ ਕੋਈ ਅਗੰਮੀ ਸ਼ਕਤੀ ਆ ਜਾਂਦੀ ਹੈ। ਲੇਕਿਨ ਇਹ ਹੀ ਲੋਕ ਉਦੋਂ ਉਸ ਵਿਅਕਤੀ ਦੇ ਹੱਥ ਦੀ ਸਫਾਈ ਦੇਖਦੇ ਹਨ ਜਿਹੜਾ ਆਪਣੇ ਆਪ ਨੂੰ 'ਰੱਬ ਦਾ ਬੰਦਾ' ਦੇ ਤੌਰ ਤੇ ਪੇਸ਼ ਕਰਦਾ ਹੋਵੇ ਤਾਂ ਇਕ ਦਮ ਉਸ ਦੇ ਚੱਕਰ ਵਿਚ ਫਸ ਜਾਂਦੇ ਹਨ।

ਚਲੋ ਤੁਸੀਂ ਇਥੇ ਸਤਿਆ ਸਾਂਈ ਬਾਬਾ ਦੀ ਉਦਹਾਰਣ ਹੀ ਲੈ ਲਓ। ਬਹੁਤ ਸਾਰੇ ਜਾਦੂਗਰ ਸਾਈ ਬਾਬਾ ਵਲੋਂ ਪੇਸ਼ ਕੀਤੀ ਜਾਂਦੀਆਂ ਜਾਦੂਗਰੀਆਂ ਨੂੰ ਬਿਨਾਂ ਕਿਸੇ ਔਖ ਦੇ ਪੇਸ਼ ਕਰ ਸਕਦੇ ਹਨ ਪਰ ਇਕ ਸਾਈ ਬਾਬਾ ਹੈ ਜਿਹੜਾ ਇਹਨਾਂ ਦੀ ਪੇਸ਼ਕਾਰੀ ਸਾਡੇ ਸਾਹਮਣੇ ਕਰਨ ਤੋਂ ਕਤਰਾਂਦਾ ਹੈ। ਜਦੋਂ ਮੈਂ ਉਸ ਦੇ ਆਸ਼ਰਮ ਵਿਚ ਜਾਣਾ ਚਾਹਿਆ ਤਾਂ ਮੈਨੂੰ ਇਨਕਾਰ ਮਿਲਣ ਕਰਕੇ ਕਈ ਵਾਰ ਨਿਰਾਸ਼ ਵਾਪਸ ਮੁੜਨਾ ਪੈਂਦਾ ਰਿਹਾ। ਇਸ ਆਸ਼ਰਮ 'ਚ ਜਾਣ ਲਈ ਆਖਰ ਮੈਨੂੰ ਇਕ ਅਮੀਰ ਆਸਾਮੀ ਦਾ ਭੇਸ ਬਨਾਉਣਾ ਪਿਆ ਜਿਸ ਨੇ ਦਮੇ ਦੀ ਬਿਮਾਰੀ ਦਾ ਇਲਾਜ ਕਰਾਉਣਾ ਹੋਵੇ।

ਮੈਨੂੰ ਇਹ ਸਮਝਣ ਲਈ ਮਸਾਂ ਪੰਜ ਮਿੰਟ ਲਗੇ ਕਿ ਇਥੇ ਕੁਝ ਦਾਲ ਵਿਚ ਕਾਲਾ ਜ਼ਰੂਰ ਹੈ। ਮੇਰੇ ਵਰਗੇ ਸ਼ਰ-ਧਾਲੂਆਂ ਨੂੰ ਇਕ ਇਕ ਕਰ ਕੇ ਹੀ ਅੰਦਰ ਜਾਣ ਦੀ ਆਗਿਆ ਸੀ। ਬਾਬੇ ਦੇ ਦੁਆਲੇ ਜੁੜੇ 'ਸ਼ਰਧਾਲੂ ਜਾਂ ਤਾਂ ਉਸ ਦੀ ਜੁੰਦਲੀ ਦੇ ਮੈਂਬਰ ਸਨ ਤੇ ਜਾਂ ਫਿਰ ਨਿੱਤ ਦੇ ਪ੍ਰੇਮੀ। ਉਂਝ ਇਹ ਸਾਰਾ ਕੁਝ ਹਰ ਜਾਦੂਗਰ ਦੁਆਲੇ ਹੁੰਦਾ ਹੀ ਹੈ। ਅਸੀਂ ਕਦੇ ਕਦਾਈ ਆਪਣੀ ਜਾਦੂਗਰੀ ਦਾ ਵਿਖਾਵਾ ਕਰਦੇ ਸਮੇਂ ਆਪਣੇ ਕੁਝ ਬੰਦੇ ਦਰਸ਼ਕਾਂ ਵਿਚ ਬਿਠਾ ਦਿੰਦੇ ਹਾਂ ਜਿਹੜੇ ਵਾਲੰਟੀਅਰ ਵੀ ਹੁੰਦੇ ਹਨ ਤੇ ਲੋੜ ਪੈਣ ਤੇ ਉਹਨਾਂ ਨੂੰ ਸਟੇਜ ਤੇ ਵੀ ਬੁਲਾ ਲਈਦਾ ਹੈ।

ਸਾਈ ਬਾਬੇ ਦੀ ਜੁਗਤ ਵੀ ਕੁਝ ਇਹੋ ਜਿਹੀ ਹੈ ਮੈਨੂੰ ਇਹ ਸਮਝਣ ਲਈ ਦੇਰ ਨਹੀਂ ਲਗੀ ਕਿ ਮੇਰੇ ਦੁਆਲੇ! ਉਸ ਦੇ ਕਿੰਨੇ ਬੰਦੇ ਆ ਖੜੋਏ ਹਨ-ਤੇ ਇਸ ਨੇ ਮੇਰੀ ਸ਼ੱਕ ਵਿਚ ਹੋਰ ਵਾਧਾ ਕੀਤਾ। ਬਾਬੇ ਨੇ ਬੋਲਣ ਲਈ ਆਖਿਆ। 'ਮੈ ਆਪਣੀ ਭਾਸ਼ਾ ਤੋਂ ਬਿਨਾ ਹੋਰ ਕਿਸੇ ਭਾਸ਼ਾ ਵਿਚ ਬੋਲ ਨਹੀਂ ਸਕਦਾ।" ਮੈਂ ਟੁੱਟੀ ਫੁੱਟੀ ਹਿੰਦੀ ਰਲੀ ਆਸਾਮੀ ਵਿਚ ਆਖਿਆ ਤੇ ਇਸ ਤੇ ਇਕ ਦੁਭਾਸ਼ੀਏ ਦੀ ਲੋੜ ਪਈ ਤੇ ਬਾਬੇ ਦਾ ਇਕ ਸ਼ਰਧਾਲੂ ਦੁਭਾਸ਼ੀਏ ਨੂੰ ਭਾਲਣ ਉੱਠ ਤੁਰਿਆ "ਮੈਂ ਹੈਰਾਨ ਰਹਿ ਗਿਆ ਕਿ ਰੱਬ ਨੂੰ ਵੀ ਕਿਸੇਬੋਲੀ ਸਮਝਣ ਵਿਚ ਔਖਿਆਈ ਆ ਸਕਦੀ ਹੈ ਪਰ ਇਸ ਬਾਰੇ ਮੈਂ ਮੂੰਹੋ ਕੁਝ ਨਾ ਬੋਲਿਆ।

ਦੁਭਾਸ਼ੀਏ ਦੇ ਆਉਣ ਤੇ ਸਾਡੀ ਗੱਲਬਾਤ ਦਾ ਸਿਲਸਿਲਾ ਸ਼ੁਰੂ ਹੋਇਆ। 'ਤੁਹਾਨੂੰ ਕੀ ਗੱਲ ਹੈ?' ਬਾਬੇ ਨੇ ਮੈਨੂੰ ਪੁਛਿਆ। ਮੈਂ ਉਸ ਨੂੰ ਦਸਿਆ ਮੈਨੂੰ ਦਮੇ ਦੀ ਬਿਮਾਰੀ ਹੈ। 'ਤੁਸੀਂ ਮੇਰੇ ਤਕ ਪਹੁੰਚ ਗਏ ਹੋ, ਹੁਣ ਤੁਸੀਂ ਠੀਕ ਹੁੰਦੇ ਜਾਓਗੇ।' ਬਾਬੇ ਨੇ ਭਰੋਸਾ ਦੁਆਇਆ।

'ਕੀ ਤੁਸੀਂ ਮੈਨੂੰ ਕੋਈ ਚਮਤਕਾਰੀ ਦੁਆਈ ਦੇ ਦਿਓਗੇ?' ਮੈਂ ਪੁਛਿਆ।

'ਕੋਈ ਲੋੜ ਨਹੀਂ।' ਬਾਬੇ ਨੇ ਫਰਮਾਇਆ।

'ਉਹ ਜਿਹੜੀ ਪਵਿਤਰ ਸੁਆਹ ਦੀ ਚੁਟਕੀ (ਵਿਭੂਤੀ) ਜਿਹੜੀ ਤੁਸੀਂ ਹਵਾ ਵਿਚੋਂ ਫੜ ਲੈਂਦੇ ਹੋ?' ਮੈਂ ਥੋੜਾ ਜ਼ੋਰ ਦੇ ਕੇ ਆਖਿਆ। ਬਾਬਾ ਥੋੜ੍ਹਾ ਜਿਹਾ ਘਬਰਾਇਆ ਤੇ ਮੈਂ ਉਸ ਦੀ ਸਮਸਿਆ ਸਮਝ ਗਿਆ।

ਇੰਜ ਹਵਾ ਵਿਚੋਂ ਵਿਭੂਤੀ ਫੜ ਦਿਖਾਉਣੀ ਬੜਾ ਪੁਰਾਣਾ ਟ੍ਰਿਕ ਹੈ। ਅਸਲ ਵਿਚ ਸੁਆਹ ਦੀ ਛੋਟੀ ਜਿਹੀ ਗੁਥਲੀ ਕਮੀਜ਼ ਦੀ ਬਾਂਹ ਦੇ ਅੰਦਰਲੇ ਪਾਸੇ ਲਕੋ ਕੇ ਪਲਾਸ-ਟਿਕ ਨਾਲ ਬੰਨ੍ਹੀ ਹੁੰਦੀ ਹੈ ਤੇ ਇਥੇ ਦਿਲਚਸਪ ਗੱਲ ਇਹ

*ਭਾਰਤ ਦਾ ਮਸ਼ਹੂਰ ਜਾਦੂਗਰ

ਹੈ ਕਿ ਸਾਈ ਬਾਬਾ ਕਦੇ ਵੀ ਉਦੋਂ ਹਵਾ ਵਿਚੋਂ ਵਿਭੂਤੀ ਫੜ ਕੇ ਨਹੀਂ ਦਿਖਾ ਸਕਦਾ ਜਦੋਂ ਉਸ ਨੇ ਅੱਧੀਆਂ ਬਾਹਾਂ ਵਾਲੀ ਕਮੀਜ਼ ਪਾਈ ਹੋਵੇ। ਉਸ ਦਿਨ ਮੈਂ ਬਾਬੇ ਨੂੰ ਅੰਤ ਵਿਚ ਮਿਲਣ ਵਾਲੇ ਬੰਦਿਆਂ ਵਿਚੋਂ ਸਾਂ ਤੇ ਉਦੋਂ ਤਕ ਉਹ ਸੁਆਹ ਦੀ ਗੁਥਲੀ ਤਕਰੀਬਨ ਖਾਲੀ ਹੋ ਗਈ ਸੀ ਤੇ ਬਾਬੇ ਲਈ ਹੁਣ ਵਿਭੂਤੀ ਫੜ ਦਿਖਾਉਣ ਦਾ ਕੋਈ ਚਾਰਾ ਨਹੀਂ ਸੀ ਰਹਿ ਗਿਆ। ਮੈਂ ਟੇਢੀ ਨਜ਼ਰ ਨਾਲ ਦੇਖਿਆ ਕਿ ਉਸ ਦੇ ਰੱਖੇ ਹੋਏ ਸ਼ਰਧਾਲੂਆਂ ਵਿਚੋਂ ਇਕ ਮਲਕਚਾਰੇ ਮਠਿਆਈ ਦੀ ਇਕ ਪਲੇਟ ਉਸ ਦੇ ਨਜ਼ਦੀਕ ਧਰ ਗਿਆ ਤੇ ਮੈਂ ਸਮਝ ਗਿਆ ਕਿ ਬਾਬਾ ਹੁਣ ਹਵਾ 'ਚੋਂ ਵਿਭੂਤੀ ਦਿਖਾ-ਉਣ ਦੀ ਥਾਂ ਮਠਿਆਈ ਦਾ ਪੀਸ ਹਵਾ 'ਚ ਫੜ ਮੇਰੀ ਹਥੇਲੀ ਤੇ ਟਿਕਾਏਗਾ। ਮੇਰੇ ਨਜ਼ਦੀਕ ਵੀ ਇਕ ਹੋਰ ਮਠਿਆਈ ਦੀ ਪਲੇਟ ਪਈ ਸੀ ਤੇ ਮੈਂ ਅੱਖ ਦੇ ਫੋਰ ਵਿਚ ਹੀ ਉਸ ਵਿਚੋਂ ਇਕ ਖੁਸ਼ਕ ਰਸਗੁੱਲਾ ਉਠਾ ਕੇ ਛੁਪਾ ਲਿਆ।

ਮੇਰਾ ਅੰਦਾਜ਼ਾ ਠੀਕ ਨਿਕਲਿਆ। ਜਦੋਂ ਮੈਂ ਬਾਬੇ ਨੂੰ ਵਿਭੂਤੀ ਦੇਣ ਲਈ ਮੁੜ ਜ਼ੋਰ ਦਿਤਾ ਤਾਂ ਉਸ ਨੇ ਹਵਾ ਵਿਚੋਂ ਸੂ ਮੰਤਰ ਕਰਕੇ ਬੜੇ ਜਾਦੂਮਈ ਅੰਦਾਜ਼ ਵਿਚ ਹਵਾ ਵਿਚੋਂ ਇਕ ਮਠਿਆਈ ਦਾ ਟੁੱਕੜਾ ਫੜ ਮੇਰੇ ਵਲ ਕਰਦਿਆਂ ਬੜੇ ਮਾਣ ਨਾਲ ਕਿਹਾ, 'ਵਿਭੂਤੀ ਦੀ ਥਾਂ ਇਹ ਲੈ ਫੜ।'

'ਸ਼ੁਕਰੀਆ ਕਹਿ ਕੇ ਮੈਂ ਆਪਣਾ ਆਬਰਾ-ਕਦਾਬਰਾ ਢੋਂਗ ਰਚਾਇਆ ਤੇ ਉਸ ਸਾਹਮਣੇ ਇਕ ਰਸਗੁੱਲਾ ਹਵਾ ਵਿਚ ਫੜ ਦਿਖਾਇਆ ਤੇ ਕਿਹਾ, 'ਤੁਸੀਂ ਇਹ ਲੈ ਲਓ।'

ਜਿਵੇਂ ਕਿ ਆਸ ਸੀ ਉਥੇ ਇਕ ਦਮ ਤਰਥੱਲੀ ਜਿਹੀ ਮੱਚ ਗਈ। ਬਾਬਾ ਆਪਣੀ ਦੱਖਣੀ ਭਾਸ਼ਾ ਵਿਚ ਗੁੱਸੇ ਵਿਚ ਛਟਪਟਾਉਣ ਲਗਾ ਤੇ ਉਸ ਦੇ ਸ਼ਰਧਾਲੂ ਮੇਰੀ ਖਿੱਚ ਧੂਹ ਕਰਨ ਉਠ ਖੜੇ ਹੋਏ ਤੇ ਹੁਣ ਮੌਕਾ ਸੀ ਸਾਫ ਸਾਫ ਕਹਿ ਦੇਣ ਦਾ। 'ਮੈਂ ਪੀ ਸੀ ਸਰਕਾਰ ਹਾਂ' ਮੈਂ ਉਸ ਨੂੰ ਦਸਿਆ,

'ਤੇ ਮੈਂ ਹੁਣ ਸਮਝ ਗਿਆ ਹਾਂ ਕਿ ਤੂੰ ਸਿਰਫ ਆਮ ਜਿਹਾ ਜਾਦੂਗਰ ਈ ਏ।'

ਬਾਬਾ ਤਾਂ ਜਿਵੇਂ ਠੱਗਿਆ ਜਿਹਾ ਰਹਿ ਗਿਆ ਤੇ ਉਸ ਦੇ ਕੁਝ ਬੰਦੇ ਉਸ ਨੂੰ ਉਥੋਂ ਦੂਰ ਲੈ ਗਏ ਤੇ ਬਾਕੀਆਂ ਨੇ ਮੈਨੂੰ ਆਸ਼ਰਮ ਤੋਂ ਬਾਹਰ ਇਹ ਚਿਤਾਵਨੀ ਦੇ ਕੇ ਕੱਢ ਦਿਤਾ ਕਿ ਮੈਂ ਮੁੜ ਕਦੇ ਉਨ੍ਹਾਂ ਦੇ ਆਸ਼ਰਮ ਵਿਚ ਆਉਣ ਦੀ ਜੁਅਰਤ ਨਾ ਕਰਾਂ। (ਇੰਮਪਿਟ ਦੇਧੰਨਵਾਦ ਸਹਿਤ)

## ਕੁਝ ਵਿਚਾਰ

ਮੈਂ ਧਰਮ ਸ਼ਾਸਤਰਾਂ ਨੂੰ ਇਤਿਹਾਸਕ ਲਿਖਤਾਂ ਦੇ ਰੂਪ ਵਿੱਚ ਵੇਖਣਾ ਚਾਹਾਂਗਾਂ ਅਤੇ ਉਹਨਾਂ ਦੇ ਸਾਹਿਤਕ ਗੁਣਾਂ ਦੇ ਅਧਾਰ ਤੇ ਉਨ੍ਹਾਂ ਦਾ ਫੈਸਲਾ ਕਰਾਗਾਂ। ਉਹ ਪ੍ਰਾਰਥਨਾਂ ਕਰਨ ਦਾ ਵਿਸ਼ਾ ਨਹੀਂ ਬਣਨੇ ਚਾਹੀਦੇ। ਪੂਜਾ ਸਥਾਨਾਂ ਨੂੰ ਸਕੂਲਾਂ, ਕਾਲਜਾਂ, ਹਸਪਤਾਲਾਂ ਵਿੱਚ ਬਦਲ ਦਿੱਤਾ ਜਾਣਾ ਚਾਹੀਦਾ ਹੈ ਜਾਂ ਉਨ੍ਹਾਂ ਨੂੰ ਇਤਿਹਾਸਕ ਯਾਦਗਾਰਾਂ ਦੇ ਰੂਪ ਵਿੱਚ ਸੁਰਖਿਅਤ ਰੱਖ ਦੇਣਾ ਚਾਹੀਦਾ ਹੈ।

ਮੈਂ ਪ੍ਰਾਰਥਨਾਂ ਦੀ ਜਗ੍ਹਾ ਤੇ ਚੰਗੇ ਕੰਮ ਕੀਤੇ ਜਾਣੇ ਚਾਹਾਂਗਾ ਮੰਤਰਾਂ ਦਾ ਪਾਠ ਕਰਨ ਜਾਂ ਸ਼ਾਸਤਰਾਂ ਦਾ ਅਧਿ-ਐਨ ਕਰਨ ਦੀ ਬਜਾਇ, ਹਰ ਵਿਅਕਤੀ ਨੂੰ ਦਿਨ ਵਿੱਚ ਘਟੋ ਘੱਟ ਇੱਕ ਘੰਟਾ ਸਮਾਜ ਸੇਵਾ ਲਈ ਵੱਖਰਾ ਰੱਖ ਦੇਣਾ ਚਾਹੀਦਾ ਹੈ ਜਿਸ ਵਿੱਚ ਉਸਦਾ ਕੋਈ ਨਿੱਜੀ ਲਾਭ ਨਾ ਹੋਵੇ ਪਰ ਇਹ ਸਾਥੀ ਮਨੁੱਖਾਂ ਜਾਂ ਜੀਵਾਂ ਲਈ ਲਾਭਦਾਇਕ ਹੋਵੇ ਇਹ ਨਿਸ਼ਕਾਮ ਸੇਵਾ ਹੋਣੀ ਚਾਹੀਦੀ ਹੈ : ਬੱਚਿਆਂ ਨੂੰ ਪੜ੍ਹਾਉਣਾਂ, ਬੀਮਾਰ ਜਾਂ ਅਪਾਹਜ ਵਿਅਕਤੀਆਂ ਦੀ ਸੇਵਾ ਕਰਨਾ, ਸਫਾਈ ਕਰਨਾ ਜਾਂ ਫਿਰ ਹੋਰ ਕੁਝ ਭੀ ਹੋਵੇ।

ਅਤੇ ਅਖੀਰ ਵਿੱਚ ਸੌਣ ਤੋਂ ਪਹਿਲਾਂ ਹਰ ਵਿਅਕਤੀ ਨੂੰ ਘਟੋ ਘੱਟ 15 ਮਿੰਟ ਪੂਰੀ ਤਰ੍ਹਾਂ ਆਪਣੇ ਆਪ ਨਾਲ ਬਤੀਤ ਕਰਨੇ ਚਾਹੀਦੇ ਹਨ ਤਾਂ ਜੋ ਉਸਨੇ ਦਿਨ ਭਰ ਵਿੱਚ ਜੋ ਕੁਝ ਕੀਤਾ ਹੈ ਉਸ ਤੇ ਵਿਚਾਰ ਕੀਤਾ ਜਾ ਸਕੇ। ਮੇਰਾ ਵਿਚਾਰ ਹੈ ਕਿ ਸਾਧਨਾਂ ਕਰਨ ਦੀ ਬਜਾਏ ਉਹ ਸ਼ੀਸ਼ੇ ਵਿਚ ਆਪਣਾ ਆਕਾਰ ਵੇਖੇ. ਆਪਣੇ ਖੁਦ ਦੀਆਂ ਅੱਖਾਂ ਵਿਚ ਝਾਕ ਕੇ ਦੇਖੇ ਅਤੇ ਆਪਣੇ ਆਪ ਤੋਂ ਪੁੱਛੇ, 'ਕੀ ਮੈਂ ਅੱਜ ਕਿਸੇ ਨੂੰ ਦੁੱਖ ਪਹੁੰਚਾਇਆ ਹੈ ? ਜੇਕਰ ਅਜਿਹਾ ਕੀਤਾ ਹੈ ਤਾਂ ਕੱਲ ਮੈਂ ਇਸ ਨੂੰ ਸੁਧਾਰ ਲਵਾਂਗਾ। ਕੀ ਮੈਂ ਅੱਜ ਕਿਸੇ ਦਾ ਭਾਰ ਜਾਂ ਦੁੱਖ ਦਰਦ ਵੰਡਾਉਣ ਦਾ ਯਤਨ ਕੀਤਾ ਹੈ ? ਜੇਕਰ ਨਹੀਂ ਤਾਂ ਕੱਲ ਨੂੰ ਮੈਂ ਆਪਣੀਆਂ ਕੋਸ਼ਿਸ਼ਾਂ ਨੂੰ ਜਰੂਰ ਹੀ ਦੁਗਣਾ ਕਰਨਾ ਹੈ।' ਆਪਣੀ ਆਤਮਾ ਦਾ ਸਾਹਮਣਾ ਕਰਨਾ ਬਹੁਤਾ ਸੌਖਾ ਨਹੀਂ ? ਪਰ ਇਹ ਆਖਰੀ ਪ੍ਰੀਖਿਆ ਹੈ ਜਿਸ ਵਿਚੋਂ ਵਿਅਕਤੀ ਨੂੰ ਯਕੀਨੀ ਤੌਰ ਤੇ ਗੁਜ਼ਰਨਾਂ ਹੀ ਪੈਣਾ ਹੈ।

ਖੁਸ਼ਵੰਤ ਸਿੰਘ



# ਜੋਤਿਸ਼ ਵਿਦਿਆ ਵਿਗਿਆਨ ਨਹੀਂ ਇਕ ਪਖੰਡ ਹੈ।

ਮੂਲ ਲੇਖਕ-ਡਾ: ਨਰਸਿਮਈਆ
ਅਨੁਵਾਦਕ-ਡਾ: ਅਜੀਤਪਾਲ

ਜਯੋਤਿਸ਼ ਵਿਦਿਆ ਮੁਤਾਬਕ ਗ੍ਰਹਿ ਮਨੁਖੀ ਜੀਵਨ ਨੂੰ ਪਭਾਵਿਤ ਕਰਦੇ ਹਨ। ਇਹ ਬਹੁਚਰਚਿਤ ਵਿਸ਼ਵਾਸ ਸਦੀਆਂ ਤੋਂ ਮਨੁਖੀ ਮਨਾਂ ਵਿਚ ਜੜਾਂ ਪਕੜੀ ਬੈਠਾ ਹੈ। ਆਦਿ ਮਨੁਖ ਦੇ ਵਿਸ਼ਵਾਸ ਕੁਦਰਤੀ ਘਟਨਾਵਾਂ, ਤੋਂ ਪ੍ਰਭਾਵਿਤ ਹੁੰਦੇ ਸਨ ਜੋ ਉਸ ਦੇ ਮਨ ਵਿਚ ਡਰ ਪੈਦਾ ਕਰਦੀਆਂ ਸਨ। ਬਿਜਲੀ ਦਾ ਚਮਕਣਾ ਤੇ ਗਰਜਣਾ ਉਸ ਨੂੰ ਕਾਫੀ ਡਰਾਉਂਦੇ ਸਨ ਗ੍ਰਹਿਣ ਜੋ ਭਰੀ ਦੁਪਹਿਰ ਹਨੇਰਾ ਕਰ ਦਿੰਦੇ ਸਨ. ਨੇ ਅਗਿਆਨੀ ਆਦਿ ਮਨੁਖ ਨੂੰ ਡਰਾਇਆ ਹੋਣਾ ਹੈ। ਸੁਫਨੇ ਬੀਮਾਰੀਆਂ ਮੌਤ ਉਸ ਲਈ ਸਭ ਭੇਦ ਭਰੀਆ ਸਨ।

ਪੁਰਾਤਨ ਜੋਤਿਸ਼ ਵਿਦਿਆ ਦਾ ਮੁੱਢ ਤਾਰਾ ਵਿਦਿਆ ਸੀ। ਪਰੰਤੂ ਤਾਰਾ ਵਿਦਿਆ ਇਕ ਵਿਗਿਆਨ ਹੈ। ਇਹ ਹਰ ਨਵੇਂ ਦਿਨ ਨਵੀਆਂ ਖੋਜਾਂ ਕਰ ਰਿਹਾ ਹੈ। ਇਸ ਦੇ ਸਿਧਾਂਤ ਤੇ ਨਿਯਮ ਨਵੀਆਂ ਖੋਜਾ ਤੇ ਪੜਤਾਲ ਦੀ ਰੋਸ਼ਨੀ ਵਿਚ ਬਦਲਦੇ ਰਹਿੰਦੇ ਹਨ। ਕਿਸੇ ਵੀ ਵਿਸ਼ੇ ਨੇ ਜੇ ਵਿਗਿਆਨ ਦਾ ਰੁਤਬਾ ਲੈਣਾ ਹੈ ਤਾਂ ਇਸ ਨੂੰ ਸਤਵਿਕਤਾ, ਵਾਰ ਵਾਰ ਦਰੁਸਤ ਸਿੱਧ ਹੋਣ, ਲਗਾਤਾਰਤਾ ਸਰ-ਵਿਆਪ-ਕਤਾ ਆਦਿ ਦੀਆਂ ਸ਼ਰਤਾਂ ਪੂਰੀਆਂ ਕਰਨਾ ਪਵੇਗਾ। ਕੁਦ-ਰਤੀ ਵਿਗਿਆਨ ਦੀਆਂ ਸਭ ਸ਼ਾਖਾਵਾਂ ਗਿਆਨ ਦੀ ਕਮੀ ਤੇ ਅਨਪੜ੍ਹ ਔਜ਼ਾਰਾਂ ਨਾਲ ਜੋ ਉਸ ਸਮੇਂ ਪ੍ਰਾਪਤ ਸਨ ਮੁਢ ਵਿਚ ਅਪੂਰਣ ਤੌਰ ਤੇ ਸ਼ੁਰੂ ਹੋਈਆਂ। ਕਈ ਵਾਰ ਗਲਤ ਧਾਰਨਾਵਾਂ ਵੀ ਅਪੂਰਣਤਾ ਲਈ ਜ਼ਿੰਮੇਵਾਰ ਬਣੀਆਂ। ਪਰ ਵਿਗਿਆਨਕ ਦੀ ਮਹਾਨਤਾ ਤੇ ਸ਼ਾਨ, ਇਸੇ ਵਿਚ ਹੈ ਕਿ ਇਹ ਸਦਾ ਤੱਥਾਂ ਤੇ ਅਧਾਰਿਤ ਸਚਾਈ ਦੀ ਖੋਜ ਵਿਚ ਰਹਿੰਦਾ ਹੈ।

### ਨੁਕਸਦਾਰ ਧਾਰਨਾਵਾਂ

ਪੁਰਾਤਨ ਤਾਰਾ ਵਿਦਿਆ ਵੀ ਸ਼ੁਰੂ ਦੀ ਕਿਸੇ ਵਿਗਿਆਨ ਸ਼ਾਖਾ ਵਾਂਗ ਨੁਕਸਦਾਰ ਸੀ। ਪੁਰਾਣੇ ਤਾਰਾ ਵਿਗਿਆਨੀਆਂ ਤੇ ਜੋਤਸ਼ੀਆਂ ਅਨੁਸਾਰ ਨੌ ਗ੍ਰਹਿ ਸਨ-ਸੂਰਜ ਚੰਦ ਰਾਹੂ, ਕੇਤੂ, ਬੁੱਧ, ਬ੍ਰਹਿਸਪਤ, ਮੰਗਲ, ਸ਼ੁਕਰ ਤੇ ਸ਼ਨੀ। ਪ੍ਰੰਤੂ ਸੂਰਜ ਤੇ ਚੰਦ ਗ੍ਰਹਿ ਨਹੀਂ ਹਨ ਸੂਰਜ ਇਕ ਤਾਰਾ ਹੈ ਤੇ ਚੰਦ ਇਕ ਉਪ ਗ੍ਰਹਿ ਹੈ। ਇਸ ਤੋਂ ਇਲਾਵਾ ਰਾਹੂ ਤੇ ਕੇਤੂ ਦੀ ਹੋਂਦ ਹੀ ਨਹੀਂ। ਕੋਈ ਵੀ ਉਸਾਰ ਜੋ ਗਲਤ ਧਾਰਨਾਵਾਂ ਤੇ ਉਸਾਰਿਆ ਹੋਵੇ, ਉਸ ਨੂੰ ਵਿਗਿਆਨ ਨਹੀਂ ਮੰਨਿਆ ਜਾ ਸਕਦਾ।

ਵਿਗਿਆਨ ਅਨੁਸਾਰ ਗ੍ਰਹਿ ਕਦੇ ਸੂਰਜ ਦਾ ਭਾਗ ਹੁੰਦੇ ਸਨ। ਸੋ ਉਨਾਂ ਦੀ ਬਣਤਰ ਇਸ ਦੇ ਨੇੜੇ ਦੀ ਹੈ। ਇਹ ਗ੍ਰਹਿ ਜੋ ਕਿ ਸਾਡੇ ਤੋਂ ਹਜਾਰਾਂ ਮੀਲ ਦੂਰ ਸਿਰਫ ਮਿਟੀ ਦੇ ਢੇਲੇ ਹਨ। ਆਦਮੀ ਦੇ ਨਿੱਤ ਦੇ ਵਿਹਾਰ ਨੂੰ ਕਿਵੇਂ ਪ੍ਰਭਾਵਿਤ ਕਰ ਸਕਦੇ ਹਨ ? ਇਸ ਤੋਂ ਇਲਾਵਾ ਗ੍ਰਹਿ ਨੂੰ ਮਨੁੱਖੀ ਗੁਣਾਂ ਨਾਲ ਜੋੜਣਾ ਹਾਸੋਹੀਣਾ ਹੈ।

ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਅਪਣੀ ਥਾਂ ਅਨੁਸਾਰ ਗ੍ਰਹਿ ਮਿਹਰਬਾਨ, ਕਹਿਰਵਾਨ, ਦੋਸਤਾਨਾ ਜਾਂ ਬਦਲਾ ਲਊ ਹੋ ਸਕਦੇ ਹਨ। ਇਹ ਬਦਕਿਸਮਤੀ ਹੈ। ਸਾਡੇ ਅਗਿਆਨੀ ਪੂਰਵਜਾਂ ਦੀਆਂ ਗਲਤ ਧਾਰਨਾਵਾਂ ਅੱਜ ਦੇ ਸਾਇੰਸੀ ਯੁਗ ਵਿੱਚ ਵੀਸਾਡੇ ਮਨਾਂ ਤੇ ਬੁਰੀ ਤਰ੍ਹਾਂ ਪ੍ਰਭਾਵ ਪਾ ਰਹੀਆਂ ਹਨ।

ਜਨਮ ਕੁੰਡਲੀ ਵੀ ਜੋਤਸ਼ ਵਿਦਿਆ 'ਤੇ ਅਧਾਰਤ ਹੈ ਕਿਸੇ ਆਦਮੀ ਦੀ ਜਨਮ ਕੁੰਡਲੀ ਇਸ ਅਧਾਰ ਤੇ ਲਿਖੀ ਜਾਂਦੀ ਹੈ ਕਿ ਉਸ ਦੇ ਜਨਮ ਸਮੇਂ ਗ੍ਰਹਿਆਂ ਦੀ ਸਥਿਤੀ ਕੀ ਸੀ। ਮਨੁੱਖ ਦੇ ਜੀਵਨ ਦੀਆਂ ਅਹਿਮ ਘਟਨਾਵਾਂ ਜਨਮ ਕੁੰਡਲੀ 'ਚ ਲਿਖੀਆਂ ਸਮਝੀਆਂ ਜਾਂਦੀਆਂ ਹਨ। ਇਹ ਇੱਕ ਫਜ਼ੂਲ ਗੱਲ ਹੈ ਕਿ ਗ੍ਰਹਿਆ ਦੀ ਸਥਿਤੀ ਪੜ੍ਹਾਈ ਪੇਸ਼ੇ, ਵਿਆਹ, ਵਿਦੇਸ਼ ਗਮਨ, ਦੁਰਘਟਨਾਵਾਂ ਤੇ ਮੌਤ ਬਾਰੇ ਦੱਸੇ। ਗ੍ਰਹਿ ਵਿਆਹ ਵਿੱਚ ਦੂਹਲੇ ਤੇ ਦੁਲਹਨ ਨਾਲੋਂ ਵੀ ਜ਼ਿਆਦਾ ਪ੍ਰਭਾਵਸ਼ਾਲੀ ਰੋਲ ਅਦਾ ਕਰਦੇ ਹਨ।

ਅਸੀਂ ਇਹ ਜਾਣਦੇ ਹਾਂ ਕਿ ਜਨਮ ਕੁੰਡਲੀਆਂ ਦੀ ਘੋਖ ਪੜਤਾਲ ਤੋਂ ਬਾਦ ਵੀ ਜੋ ਵਿਆਹ ਹੁੰਦੇ ਹਨ ਉਹ ਅਕਸਰ ਸਫ਼ਲ ਨਹੀਂ ਹੁੰਦੇ ਅਤੇ ਸਮੇਂ ਤੋਂ ਪਹਿਲਾਂ ਵਿਧਵਾ

ਜਾਂ ਰੰਡੇ ਹੋ ਜਾਂਦੇ ਹਨ। ਦੁਨੀਆਂ ਦੇ 90% ਲੋਕ ਬਿਨਾਂ ਜਨਮ ਕੁੰਡਲੀਆ ਤੋਂ ਵਿਆਹ ਕਰਦੇ ਹਨ । ਅਤੇ ਉਹਨਾਂ ਦੇ ਵਿਆਹ ਵੀ ਹੋਰਾਂ ਜਿਨੇ ਹੀ ਸਫਲ ਜਾਂ ਅਸਫਲ ਹੁੰਦੇ ਹਨ। ਸੋ ਜੋਤਸ਼ ਵਿਦਿਆ ਸਰਬ ਵਿਆਪੀ ਪ੍ਰਭਾਵ ਨਾ ਹੋਣ ਕਰਕੇ ਵਿਗਿਆਨ ਦਾ ਦਰਜਾ ਪ੍ਰਾਪਤ ਨਹੀਂ ਕਰ ਸਕਦੀ।

ਕੁੱਝ ਕੁਦਰਤੀ ਆਫਤਾਂ ਦੀ ਘੋਖਵੀਂ ਪੜਤਾਲ ਪਹਿਲਾਂ ਹੀ ਲੜਖੜਾਂਦੀ ਜੋਤਸ਼ ਵਿਦਿਆ ਤੇ ਇੱਕ ਹੋਰ ਕਰਾਰੀ ਸੱਟ ਮਾਰਦੀ ਹੈ। ਇਹ ਸਿੱਟਾ ਕਢਣਾ ਕਿ ਜਹਾਜ ਦੁਰਘਟਨਾ ਦੇ ਬਦਕਿਸਮਤ ਯਾਤਰੂਆਂ ਦੀਆਂ ਕੁੰਡਲੀਆਂ ਇੱਕੋ ਜਿਹੀ ਕਿਸਮਤ ਦਸਦੀਆਂ ਹਨ, ਵਾਹਯਾਤ ਹੈ। ਕਿਸੇ ਤੂਫਾਨ ਜਾਂ ਭੂਚਾਲ ਵਿੱਚ ਮੌਤ ਦੇ ਸ਼ਿਕਾਰ ਬੰਦਿਆਂ ਦੀਆਂ ਕੁੰਡਲੀਆਂ ਨੂੰ ਇੱਕੋ ਜਿਹਾ ਮੰਨਣਾ ਵੀ ਉਵੇਂ ਹੀ ਵਾਹਯਾਤ ਹੈ।

ਇਹ ਵੀ ਸੋਚਣਾ ਵਾਜਬ ਹੈ ਕਿ ਜੁੜਵਾਂ ਬੱਚਿਆਂ ਦੀ ਕੁੰਡਲੀ ਇਕੋ ਜਿਹੀ ਹੋਵੇ ਪ੍ਰੰਤੂ ਕਈ ਵਾਰ ਜੁੜਵੇਂ ਬਚੇ ਇੱਕ ਦੂਜੇ ਤੋਂ ਵਿਹਾਰ, ਪ੍ਰਾਪਤੀਆਂ ਆਦਿ ਵਿੱਚ ਕੋਹਾਂ ਦੂਰ ਹੁੰਦੇ ਹਨ। ਇਹ ਗੱਲ ਜੋਤਸ਼ ਵਿਦਿਆ ਦਾ ਖੋਖਲਾਪਣ ਸਿ ਕਰਦੀ ਹੈ।

ਜੋਤਸ਼ ਵਿਦਿਆ ਦੀ ਭਵਿਸ਼ਬਾਣੀ ਬਾਰੇ ਪੜ੍ਹਨਾ ਹਾਸੋਹੀਣਾ ਹੈ। ਇਹ ਅਸਪਸ਼ਟ ਹੁੰਦੀ ਹੈ ਤੇ ਇੱਕ ਤੋਂ ਜ਼ਿਆਦਾ ਮਤਲਬ ਕੱਢੇ ਜਾ ਸਕਦੇ ਹਨ। ਹਰ ਹਫਤੇ ਰਸਾਲੇ ਤੇ ਅਖਬਾਰਾਂ ਵਿੱਚ ਸਿਤਾਰਿਆਂ ਦੀ ਭਵਿਸ਼ਬਾਣੀ ਘਟਨਾਵਾਂ ਦਾ ਅਸਪਸ਼ਟ ਮਿਲਗੋਭਾ ਹੁੰਦੀ ਹੈ। ਚੋਣਾਂ ਬਾਰੇ ਭਵਿਸ਼ਬਾਣੀ ਉਨੀ ਹੀ ਅੰਦਾਜ਼ੇ ਤੇ ਅਧਾਰਿਤ ਹੁੰਦੀ ਹੈ ਜਿੰਨੀ ਕਿ ਕਿਸੇ ਚੋਣ ਤੋਂ ਪਹਿਲਾਂ ਪੱਤਰਕਾਰ ਦੇ ਸਰਵੇ ਤੇ ਅਧਾਰਿਤ ਹੈ।

ਕਿਸੇ ਵੀ ਜੋਤਸ਼ੀ ਨੇ ਜੂਨ 1975 ਵਿੱਚ ਐਮਰਜੈਂਸੀ ਦੇ ਲੱਗਣ ਬਾਰੇ ਨਹੀਂ ਦੱਸਿਆ। ਨਾਂ ਹੀ ਮਾਰਚ 1977 ਦੀਆਂ ਚੋਣਾਂ ਬਾਰੇ ਭਵਿਸ਼ਬਾਣੀ ਕੀਤੀ ਅਤੇ ਨਾ ਹੀ ਇਨ੍ਹਾਂ ਚੋਣਾਂ ਦੇ ਨਤੀਜਿਆਂ ਬਾਰੇ ਭਵਿਸ਼ਬਾਣੀ ਕੀਤੀ।

ਭਾਰਤੀ ਜੋਤਸ਼ੀਆਂ ਨੇ ਅੱਠ ਗ੍ਰਹਿਾਂ ਦੇ ਮਿਲਣ ਵੇਲੇ 1961 ਵਿੱਚ ਭਿਆਨਕ ਉਥਲ-ਪੁਥਲ ਬਾਰੇ ਜਬਰਦਸਤ ਚਿਤਾਵਨੀ ਦਿੱਤੀ ਸੀ, ਪਰ ਉਹ ਦਿਨ ਹੋਰ ਦਿਨਾਂ ਵਰਗਾ ਆਮ ਦਿਨ ਸੀ। ਪਰੰਤੂ ਕਿਸੇ ਵੀ ਜੋਤਸ਼ੀ ਨੇ ਲੋਕਾਂ ਨੂੰ ਹੁਣੇ ਆਏ ਤੂਫਾਨ ਬਾਰੇ ਨਹੀਂ ਸੀ ਦੱਸਿਆ ਜਿਸ ਨੇ ਕਿ ਆਂਧਰਾ ਵਿੱਚ ਹਜ਼ਾਰਾਂ ਲਈ ਆਫਤ ਲਿਆ ਦਿੱਤੀ।

ਇਹ ਅਫਸੋਸ ਦੀ ਗੱਲ ਹੈ ਕਿ ਪੜ੍ਹੇ ਲਿਖੇ ਲੋਕ ਤੇ ਸਾਇੰਸਦਾਨ ਤੱਕ ਜੋਤਸ਼ ਵਿਦਿਆ ਤੇ ਅੰਧ ਵਿਸ਼ਵਾਸ ਕਰਦੇ ਹਨ। ਆਦਮੀ ਲਗਾਤਾਰ ਡਰ ਅਤੇ ਬੇਦਲੀਲੇ ਸਥਾਪਿਤ ਵਿਸ਼ਵਾਸਾਂ ਦੀ ਜਕੜ ਵਿੱਚ ਰਹਿੰਦਾ ਹੈ। ਵਿਗਿਆਨੀ ਜਾਂ ਵਿਗਿਆਨ ਦਾ ਵਿਦਿਆਰਥੀ ਲਿਬਾਰਟਰੀ ਵਿੱਚ ਦਲੀਲ ਨਾਲ ਸੋਚਦਾ ਹੈ ਪਰੰਤੂ ਅਫਸੋਸ ਹੈ ਉਹੀ ਬਾਅਦ ਵਿੱਚ ਜਿੰਦਗੀ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਵੇਲੇ ਬੇਦਲੀਲ ਹੋ ਜਾਂਦਾ ਹੈ। ਇੱਕ ਪ੍ਰੋਫੈਸਰ ਲਈ ਇਹ ਆਮ ਹੈ ਕਿ ਉਹ ਕਲਾਸ ਵਿੱਚ ਡਾਰਵਨ ਦਾ ਵਿਕਾਸ ਦਾ ਸਿਧਾਂਤ ਪੜ੍ਹਾਵੇ ਤੇ ਬਾਹਰ ਬਿਲਕੁਲ ਗੈਰ-ਵਿਗਿਆਨਕ ਸਿਧਾਂਤ ਤੇ ਯਕੀਨ ਕਰੇ! ਇਹਨਾਂ ਸੱਜਣਾਂ ਲਈ ਸਾਇੰਸ ਜਿੰਦਗੀ ਜਿਉਣ ਦੇ ਢੰਗ ਨਾਲੋਂ ਵੱਧ ਰੋਜ਼ੀ ਕਮਾਉਣ ਦਾ ਇੱਕ ਸਾਧਨ ਹੈ।

ਤਾਰਾ ਵਿਦਿਆ ਇੱਕ ਵਿਗਿਆਨ ਹੈ ਇਸ ਵਿੱਚ ਅੰਤਾਂ ਦੀ ਖੋਜ ਹੋਈ ਹੈ ਪਰਤੂ ਜੋਤਸ਼ ਵਿਦਿਆ ਉਸ ਪੁਰਾਣੇ ਅੰਧ ਵਿਸ਼ਵਾਸ਼ ਤੇ ਗਲਤ ਧਾਰਨਾਵਾਂ ਤੇ ਆਧਾਰਿਤ ਹੈ। ਉਹੀ ਪੁਰਾਣੇ ਨੌ ਗ੍ਰਹਿ ਜਿਨਾਂ ਵਿੱਚ ਚਾਰ ਗ੍ਰਹਿ ਹੀ ਨਹੀਂ ਜੋਤਸ਼ ਵਿਦਿਆ ਦਾ ਅਧਾਰ ਹਨ। ਪਰੰਤੂ ਨਵੇਂ ਲੱਭੇ ਗ੍ਰਹਿ ਯੂਰੇਨਸ, ਨੈਪਚੂਨ ਪਲੂਟੋ ਅੱਜ ਵੀ ਜੋਤਸ਼ ਵਿਦਿਆ ਦੇ ਦਰਵਾਜ਼ੇ 'ਤੇ ਖੜੇ ਹਨ ਤੇ ਪ੍ਰਵਾਣਿਤ ਨਹੀਂ ਹੋਏ। ਜ਼ਿਆਦਾ ਤਰ ਜੋਤਸ਼ੀ ਗ੍ਰਹਿਆਂ ਦੀ ਹੋਂਦ ਬਾਰੇ ਹੀ ਅਣਜਾਣ ਹਨ।

ਵਿਦਿਆ ਦਾ ਮਕਸਦ ਦਾ ਸਮਾਜ ਨੂੰ ਸੁਧਾਰਨਾ ਤੇ ਬੇਹਤਰ ਬਣਾਉਣਾ ਹੈ। ਅੱਜ ਦਾ ਵਿਦਿਅਕ ਢਾਂਚਾ ਸਿਰਫ ਅਨਪੜ੍ਹ ਅੰਧ ਵਿਸ਼ਵਾਸੀ ਨੂੰ ਪੜ੍ਹੇ ਲਿਖੇ ਅੰਧਵਿਸ਼ਵਾਸੀ ਵਿੱਚ ਬਦਲਦਾ ਹੈ। ਅਸੀਂ ਸਭ ਜਾਣਦੇ ਹਾਂ ਕਿ ਇਹ ਮਗਰਲੇ ਸਮਾਜ ਲਈ ਜ਼ਿਆਦਾ ਖਤਰਨਾਕ ਹਨ।



# ਰਿਪੋਰਟਾਂ

## ਦੋ ਸਾਧਾਂ ਦੇ ਜਲੂਸ

ਮਾਨਸਿਕ ਜਾਂ ਮਨੋਵਿਗਿਆਨਕ ਉਲਝਨਾਂ ਨੂੰ ਗੈਬੀ ਕਤੀਆਂ ਜਾਂ ਪਰਾਭੌਤਿਕ ਕਰੋਪੀਆਂ ਨਾਲ ਜੋੜਕੇ ਅੰਧ ਵਿਸ਼ਵਾਸ਼ ਦੇ ਭਰਮ ਜਾਲ ਦੀ ਸਹਾਇਤਾ ਨਾਲ ਆਪਣਾ ਤੋਰੀ ਫੁਲਕਾ ਤੋਰਨਾ ਅਨੇਕਾਂ ਸਾਧਾਂ, ਸੰਤਾਂ, ਤਾਂਤ੍ਰਿਕਾਂ, ਜੋਤ-ਸ਼ੀਆਂ, ਚੇਲਿਆਂ, ਦੇਵ ਪੁਰਸ਼ਾਂ ਦਾ ਸਦੀਆਂ ਪੁਰਾਣਾ ਚਲਨ ਹੈ। ਪੁਰਾਣੇ ਸੰਸਕਾਰਾ ਅਤੇ ਵਿਸ਼ਵਾਸਾਂ ਨੂੰ ਵਰਤਕੇ ਤਰ੍ਹਾਂ ਤਰ੍ਹਾਂ ਦੀਆਂ ਗਲਤ ਅਫਵਾਹਾਂ, ਦਾਹਵੇ ਅਤੇ ਡਰਾਵਿਆਂ ਦੀ ਮਦਦ ਨਾਲ ਇਹ ਲੋਕ ਵਿਗਿਆਨ ਦੁਆਰਾ ਪ੍ਰਕਾਸ਼ਿਤ ਦੁਨੀਆਂ ਨੂੰ ਅੰਧ ਵਿਸ਼ਵਾਸ਼ਾਂ ਦੇ ਹਨੇਰਿਆਂ ਵਿਚ ਉਲਝਾ ਰਹੇ ਹਨ। ਰੈਸ਼ਨਲਿਸਟ ਸੁਸਾਇਟੀ ਪੰਜਾਬ ਲੋਕਾਂ ਨੂੰ ਇਨ੍ਹਾਂ ਤੋਂ ਸੁਚੇਤ ਕਰਦੀ ਹੈ ਤੇ ਇੰਨਾਂ ਦੇ ਪਾਖੰਡ ਦਾ ਘੜਾ ਚੁਰਾਹ 'ਚ ਭੰਨਦੀ ਹੈ। ਇਸ ਸੰਦਰਭ ਵਿਚ ਰੇਸ਼ਨੇਲਿਸਟ ਸੁਸਾਇਟੀ ਰਾਮਪੁਰਾ ਫੂਲ ਵਲੋਂ ਲੋਕਾਂ ਦੇ ਸਹਿਯੋਗ ਨਾਲ ਦੋ ਪਾਖੰਡੀਆਂ ਦੇ ਜਲੂਸ਼ ਜਲੂਸ ਕੱਢਣ ਦੀਆਂ ਘਟਨਾਵਾਂ ਉਲੇਖ ਯੋਗ ਹਨ :—

**ਭੋਰੇ ਵਾਲਾ ਸਾਧ ਅਤੇ ਉਸਦਾ ਦਹਿਸ਼ਤਮਈ ਪ੍ਰਚਾਰ**

ਰਾਮਪੁਰਾ ਫੂਲ ਦੇ ਰੇਲਵੇ ਸਟੇਸ਼ਨ ਕੋਲ ਫਰਵਰੀ 86 'ਚ ਇਕ ਸਾਧ ਨੇ ਆਕੇ ਡੇਰਾ ਜਮਾ ਲਿਆ ਇਸ ਨੇ ਆਪਣੇ ਹਥਕੰਡਿਆਂ ਨਾਲ ਮੰਡੀ ਦੇ ਕੁਝ ਲੋਕਾਂ ਨੂੰ ਆਪਣੇ ਹੱਥ ਚ ਕਰ ਲਿਆ ਅਤੇ ਰੇਲਵੇ ਦੀ ਜ਼ਮੀਨ ਵਿਚ ਭੋਰਾ ਪੁਟਵਾ ਕੇ, ਚਾਰੇ ਪਾਸੇ ਕੰਡੇਦਾਰ ਤਾਰਾਂ ਵਲ ਕੇ ਪੱਕਾ ਅੱਡਾ ਬਣਾ ਲਿਆ। ਹੋਰ ਤਾਂ ਹੋਰ ਰੇਲਵੇ ਪੁਲੀਸ ਚੌਕੀ 'ਚੋਂ ਹੀ ਬਿਜਲੀ ਦਾ ਕੁਨੈਕਸ਼ਨ ਵੀ ਲੈ ਲਿਆ ਲੋਕਾਂ ਕੋਲ ਇਸਨੇ ਆਪਣੀ ਰੂਹਾਨੀ ਤਾਕਤ ਦੇ ਪੁਲ ਬੰਨ ਕੇ ਬਾਹਵਾ ਭੀੜ ਇਕੱਠੀ ਕਰਨੀ ਸ਼ੁਰੂ ਕਰ ਦਿੱਤੀ।

ਕੁਝ ਦਿਨਾਂ ਬਾਅਦ ਇਸ ਸਾਧ ਨੇ ਰਿਕਸ਼ੇ ਉਪਰ ਲਾਊਡ ਸਪੀਕਰ ਫਿੱਟ ਕਰਕੇ ਸਾਰੇ ਬਾਜ਼ਾਰ ਵਿਚ ਬੜਾ ਦਹਿਸ਼ਤਮਈ ਅਤੇ ਭੁਲੇਖਾ ਪਾਊ ਪ੍ਰਚਾਰ ਕੀਤਾ ਜੋ ਇਸ ਪ੍ਰਕਾਰ ਸੀ।

★ 7 ਮਾਰਚ ਤੋਂ ਪਹਿਲਾਂ ਪਹਿਲਾਂ ਰਾਮਪੁਰ ਫੂਲ ਦੇ ਹਰ ਸੱਤ ਬੰਦਿਆਂ ਪਿਛੇ 5 ਮਰ ਜਾਣਗੇ—ਦੋ ਬਚਣਗੇ।

★ ਦੁਕਾਨਾਂ ਖੁੱਲੀਆਂ ਦੀਆਂ ਖੁੱਲੀਆਂ ਅਤੇ ਬੰਦ ਦੀਆਂ ਬੰਦ ਰਹਿ ਜਾਣਗੀਆਂ।

★ ਮੈਂ ਕਾਲਾ ਨਾਗ ਹਾਂ!

★ ਮੈਂ ਕਿਸੇ ਨੂੰ ਭੀ ਭਸਮ ਕਰ ਸਕਦਾ ਹਾਂ।

★ ਮੈਂ ਜਦੋਂ ਚਾਹਾਂ ਗੜੇ ਪਵਾ ਸਕਦਾ ਹਾਂ।

ਇਸ ਦਹਿਸ਼ਤਮਈ ਪ੍ਰਚਾਰ ਨਾਲ ਲੋਕਾਂ 'ਚ ਡਰ ਅਤੇ ਭੁਲੇਖੇ ਦਾ ਮਾਹੌਲ ਬਣ ਗਿਆ।

ਇਹ ਪ੍ਰਚਾਰ ਕਿਉਂਕਿ ਤਰਕਸ਼ੀਲ ਸੁਸਾਇਟੀ ਦੀ ਬੁਨਿਆਦੀ ਸਮਝ ਦੇ ਉਲਟ ਸੀ (ਸੁਸਾਇਟੀ ਦੀ ਸਮਝ ਅਨੁਸਾਰ ਕੋਈ ਗੈਬੀ ਸ਼ਕਤੀ, ਭੂਤ, ਪ੍ਰੇਤ, ਜੰਤਰ ਮੰਤਰ ਰੂਹ ਜਾਂ ਰੱਬ ਆਦਿ ਨਹੀਂ ਹੈ।) ਇਸ ਲਈ ਤਰਕਸ਼ੀਲ ਸੁਸਾਇਟੀ ਰਾਮਪੁਰਾ ਫੂਲ ਦੇ ਅਹੁਦੇਦਾਰ ਅਤੇ ਸਰਗਰਮ ਮੈਂਬਰ ਰਾਤ ਸਮੇਂ ਇਸ ਸਾਧ ਨੂੰ ਮਿਲੇ। ਸਾਧ ਨੂੰ ਦਿਨ ਸਮੇਂ ਬਾਜ਼ਾਰ ਵਿਚ ਪ੍ਰਚਾਰੇ ਗਏ ਦੰਭ ਦੇ ਸਾਬੂਤ ਵਜੋਂ ਕੋਈ ਕੋਈ ਕਰਾਮਾਤ ਕਰਕੇ ਵਿਖਾਉਣ ਲਈ ਕਿਹਾ ਗਿਆ। ਕਾਫੀ ਟਾਲ ਮਟੋਲ ਤੇ ਬਾਅਦ ਸਾਧ ਨੇ ਦੂਜੇ ਦਿਨ ਸਵੇਰੇ 9 ਵਜੇ ਕਰਾਮਾਤ ਵਿਖਾਉਣ ਦਾ ਵਾਅਦਾ ਕੀਤਾ। ਸੁਸਾ-ਇਟੀ ਦੇ ਸਰਗਰਮ ਮੈਂਬਰ ਦੂਜੇ ਦਿਨ ਨਿਸ਼ਚਿਤ ਸਮੇਂ ਸਾਧ ਦੇ ਭੋਰੇ ਤੇ ਪੁੱਜ ਗਏ। ਕੁਝ ਚਿਰ ਇਧਰਲੀਆਂ ਉਧਲੀਆਂ ਮਾਰਨ ਤੋਂ ਬਾਅਦ ਸਾਧ ਮੰਨ ਗਿਆ ਕਿ ਉਸ ਕੋਲ ਕੋਈ ਗੈਬੀ ਸ਼ਕਤੀਆ ਜਾਂ ਕਰਾਮਾਤ ਨਹੀਂ ਹੈ ਇਹ ਪਾਖੰਡ ਤਾਂ ਉਸਨੇ ਆਪਣਾ ਤੋਰੀ ਫੁਲਕਾ ਤੋਰਨ ਲਈ ਹੀ ਰਚਿਆ ਸੀ। ਇਸ ਤੇ ਹਾਜਰ ਲੋਕ ਰੋਹ ਵਿਚ ਆ ਗਏ।

ਸਾਧ ਦੇ ਭੋਰੇ ਦੀ ਤਲਾਸ਼ੀ ਲੈਣ ਤੇ ਉਸ ਵਿਚੋਂ ਬਹੁਤ ਤਰਾਂ ਦੀਆਂ ਨਸ਼ੀਲੀਆਂ ਵਸਤਾਂ ਜਿਵੇਂ ਰੰਮ (ਅੰਗਰੇਜੀ ਸ਼ਰਾਬ ਦੀਆਂ ਖਾਲੀ ਬੋਤਲਾਂ, ਅਧੀਏ, ਪਊਏ, ਭੁੱਕੀ, ਸੁਲਫਾ, ਜਰਦਾ ਆਦਿ ਬਰਾਮਦ ਹੋਏ। ਰੋਹ 'ਚ ਆਏ ਲੋਕਾਂ ਨੇ ਤਰਕਸ਼ੀਲ ਸੁਸਾਇਟੀ ਦੀ ਅਗਵਾਈ ਹੇਠ ਇਸ ਸਾਧ ਦਾ ਸ਼ਹਿਰ ਵਿਚ ਜਲੂਸ ਕੱਢਿਆ। ਅਤੇ ਇਸ ਪਾਖੰਡੀ ਨੂੰ ਬਠਿੰਡੇ ਵਾਲੀ ਬੱਸ ਚਾੜ੍ਹ ਦਿਤਾ।

## ਤਾਂਤ੍ਰਿਕ ਬਨਾਮ ਨਸ਼ਿਆਂ ਦਾ ਵਣਜਾਰਾ

ਰਾਮਪੁਰਾ ਫੂਲ ਲਾਗੇ ਪਿੰਡ ਗਿੱਲ ਕਲਾਂ ਵਿਖੇ ਮਾਰਚ 86 'ਚ ਇਕ ਸਾਧ ਪਿੰਡ ਦੀ ਇਕ ਮਾਨਸਿਕ ਰੋਗੀ ਲੜਕੀ, ਜਿਸ ਨੂੰ ਕਿ ਇਹ ਵਹਿਮ ਸੀ ਕਿ ਉਸ ਵਿਚ ਉਸ ਦਾ ਮਰ ਚੁਕਿਆ ਚਾਚਾ ਬੋਲਦਾ ਹੈ, ਨੂੰ ਠੀਕ ਕਰਨ ਦੇ ਬਹਾਨੇ ਆ ਧਮਕਿਆ ਭੂਤ ਕੱਢਣ ਵਿਚ ਮੁਹਾਰਤ ਦੇ ਪੁਲ ਬੰਨ ਕੇ ਇਸ ਨੇ ਘਰਦਿਆਂ ਨੂੰ ਪ੍ਰਭਾਵਿਤ ਕਰ ਲਿਆ ਅਤੇ ਤਿੰਨ ਹਜਾਰ ਰੁਪੈ ਆਪਣੀ ਪੂਜਾ-ਭੇਟ ਵਜੋਂ ਦੇਣ ਦੀ ਮੰਗ ਕੀਤੀ। ਰਾਤ ਸਮੇਂ ਇਸ ਤਾਂਤ੍ਰਿਕ ਨੇ ਘਰ ਦੇ ਮੁੱਖ ਮੈਂਬਰਾਂ ਨੂੰ ਭੰਗ ਅਤੇ ਧਤੂਰੇ ਦਾ ਚੂਰਨ ਖੁਆ ਦਿਤਾ ਜਿਸ ਦੇ ਸਿਟੇ ਵਜੋਂ ਘਰ ਦੇ ਸਾਰੇ ਮੈਂਬਰ ਪਾਗਲਾਂ ਵਾਂਗ ਹਰਕਤਾਂ ਕਰਨ ਲਗ ਪਏ। ਇਸ ਦੀਆਂ ਇਹਨਾਂ ਘਟੀਆ ਚਾਲਾਂ ਤੋਂ ਆਂਢ ਗੁਆਂਢ ਨੇ ਇਸ ਸਾਧ ਦੀ ਭੈੜੀ ਨੀਤ ਬਾਰੇ ਤਾੜ ਲਿਆ। ਕਾਫ਼ੀ ਗਿਣਤੀ ਵਿਚ ਲੋਕਾਂ ਨੇ ਸਾਧ ਨੂੰ ਘੇਰ ਲਿਆ ਅਤੇ ਤਰਕਸ਼ੀਲ ਸੁਸਾਇਟੀ ਰਾਮਪੁਰਾ ਫੂਲ ਦੇ ਮੈਂਬਰਾਂ ਨੂੰ ਬੁਲਾ ਲਿਆ।

ਸੁਸਾਇਟੀ ਵਲੋਂ ਅਹੁਦੇਦਾਰ ਅਤੇ ਸਰਗਰਮ ਮੈਂਬਰ ਮੌਕੇ ਤੇ ਪੁਜੇ। ਲੜਕੀ ਹਾਲੇ ਵੀ ਸਿਰ ਮਾਰ ਰਹੀ ਸੀ। ਲੜਕੀ ਨੂੰ ਮਨੋਵਿਗਿਆਨਕ ਤਰੀਕੇ ਨਾਲ ਸ਼ਾਤ ਕਰਕੇ ਸਾਧ ਨੂੰ ਲੋਕਾਂ ਵਿਚਕਾਰ ਲਿਆ ਖੜਾ ਕੀਤਾ ਸਾਧ ਨੇ ਕੁਝ ਟਾਲ ਮਟੋਲ ਤੋ ਬਾਅਦ ਤਸਲੀਮ ਕੀਤਾ ਕਿ ਉਸਨੇ ਸਾਰੇ ਟੱਬਰ ਨੂੰ ਧਤੂਰਾ ਖਵਾਇਆ ਸੀ। ਬਾਅਦ ਵਿਚ ਤਲਾਸ਼ੀ ਲੈਣ ਤੇ ਸਾਧ ਦੇ ਝੋਲੇ ਵਿਚੋਂ ਧਤੂਰਾ ਅਫ਼ੀਮ ਮੈਂਡਰੈਕਸ ਦੀਆ ਗੋਲੀਆ, ਕੰਪੋਜ ਦੀਆਂ ਗੋਲੀਆਂ ਜਰਦਾ ਆਦਿ ਨਸ਼ੀਲੇ ਪਦਾਰਥ ਨਿਕਲੇ। ਤਰਕਸ਼ੀਲਾਂ ਵਲੋਂ ਸਾਧ ਨੂੰ ਕੋਈ ਕਰਾਮਾਤ ਜਾਂ ਗੈਬੀ ਸ਼ਕਤੀ ਵਿਖਾਉਣ ਲਈ ਕਿਹਾ ਗਿਆ ਪਰ ਉਹ ਕੁਝ ਵੀ ਵਿਖਾਉਣ ਤੋਂ ਅਸਮਰਥ ਰਿਹਾ ਰੋਹ ਵਿਚ ਆਏ ਲੋਕਾਂ ਨੇ ਸਾਧ ਦਾ ਮੂੰਹਕਾਲਾ ਕਰਕੇ ਜਲੂਸ ਕੱਢਿਆ। ਬਾਅਦ ਵਿਚ ਸੁਸਾਇਟੀ ਦੇ ਮੈਂਬਰਾਂ ਨੇ ਲੜਕੀ ਮਨੋਵਿਗਿਆਨਕ ਇਲਾਜ ਕੀਤਾ। ਹੁਣ ਇਹ ਬਿਲ-ਕੁਲ ਠੀਕ ਠਾਕ ਹਨ।

—ਕੇਵਲ

---

## ਤੁਹਾਡੀਆਂ ਕਿਤਾਬਾਂ ਹੀ ਮੇਰੇ ਧਾਰਮਿਕ ਗਰੰਥ ਹਨ

ਸਤਿਕਾਰਯੋਗ ਵੀਰ ਜੀ,

ਸਮਾਚਾਰ ਇਹ ਹੈ ਕਿ ਜਿਸ ਦਿਨ ਅਸੀਂ ਤੁਹਾਨੂੰ ਬੈਂਕ ਵਿੱਚ ਆਪਣੇ ਇਲਾਜ ਵਾਸਤੇ ਮਿਲਣ ਆਏ ਸੀ ਤੁਸੀਂ ਜੋ ਕੁਝ ਵੀ ਕੀਤਾ ਬਿਲਕੁਲ ਠੀਕ ਸੀ। ਹੁਣ ਤੁਹਾਡੀ ਦਿੱਤੀ ਕਿਤਾਬ ਮੈਂ ਪੜ ਲਈ ਹੈ। ਇਸ ਵਿੱਚ ਭੂਤਾਂ-ਪ੍ਰੇਤਾਂ ਨੂੰ ਵਿਗਿਆਨਕ ਤੌਰ ਤੇ ਝੁਠਲਾਉਂਦੇ ਹੋਏ ਨਿਰ-ਅਧਾਰ ਦਸਿਆ ਗਿਆ ਹੈ। ਮੈਨੂੰ ਪੱਕਾ ਵਿਸ਼ਵਾਸ਼ ਹੋ ਗਿਆ ਹੈ ਕਿ ਭੂਤ ਪ੍ਰੇਤ ਵਰਗੀ ਕੋਈ ਚੀਜ ਨਹੀਂ ਹੋ ਸਕਦੀ। ਇਹ ਤਾਂ ਸਿਰਫ ਮੇਰੇ ਮਨ ਦੀ ਕੰਮਜ਼ੋਰੀ ਹੀ ਹੋ ਸਕਦੀ ਹੈ। ਕਿਉਂਕਿ ਮੈਂ ਸੁਭਾਅ ਤੋਂ ਹੀ ਧਾਰਮਿਕ ਖਿਆਲਾਂ ਅਤੇ ਢਹਿੰਦੇ ਖਿਆਲਾਂ ਵਾਲਾ ਆਦਮੀ ਹਾਂ ਸੋ ਮਨ ਦੀ ਕਮਜ਼ੋਰੀ ਹੀ ਮੇਰੇ ਇਸ ਰੋਗ ਦਾ ਮੁਖ ਕਾਰਣ ਲਗਦੀ ਹੈ। ਭੂਤਾਂ-ਭਾਤਾਂ ਬਾਰੇ ਮੇਰੇ ਵਿਚਾਰ ਬਿਲਕੁਲ ਗਲਤ ਹੋ ਗਏ ਹਨ। ਹੋ ਸਕਦਾ ਹੈ ਮੇਰੇ ਵਿੱਚ ਕੁਝ ਦਿਮਾਗੀ ਕਮਜ਼ੋਰੀ ਵੀ ਹੋਵੇ ਉਸਦੀ ਦਵਾਈ ਮੈਂ ਮਰਸੇ ਵਾਲੇ ਮੈਂਟਲ ਸਪੈਸਲਿਸਟ ਤੋਂ ਲੈ ਕੇ ਖਾ ਰਿਹਾ ਹਾਂ ਤਾਂ ਕਿ ਮੇਰਾ ਮਨ ਤਕੜਾ ਹੋ ਸਕੇ।

ਮੇਰਾ ਜੋ ਪੱਕਾ ਵਿਸ਼ਵਾਸ ਸੀ ਕਿ ਮੇਰੇ ਤਾਏ ਦੀ ਰੂਹ ਹੀ ਮੈਨੂੰ ਤੰਗ ਕਰਦੀ ਹੈ ਬਿਲਕੁਲ ਨਿਰਮੂਲ ਸਿੱਧ ਹੋਇਆ ਹੈ। ਅਜੇ ਵੀ ਜਦੋਂ ਕਦੀ ਮੇਰੇ ਮਨ ਵਿਚ ਪੁਰਾਣੇ ਖਿਆਲ ਆ ਜਾਂਦੇ ਹਨ ਤਾਂ ਮਨ ਥੋੜਾ ਡਰ ਜਰੂਰ ਜਾਂਦਾ ਹੈ ਪਰ ਤੁਹਾਡੀ ਦਿੱਤੀ ਕਿਤਾਬ ਪੜਕੇ ਜਾਂ ਡਾਕਟਰ ਦੀਆਂ ਦਿੱਤੀਆਂ ਗੋਲੀਆਂ ਲੈ ਕੇ ਠੀਕ ਹੋ ਜਾਂਦਾ ਹਾਂ। ਮੈਨੂੰ ਪੱਕਾ ਵਿਸ਼ਵਾਸ ਹੈ ਕਿ ਹੁਣ ਮੈਂ ਜ਼ਿੰਦਗੀ ਵਿੱਚ ਇਸ ਭੂਤ ਦੇ ਵਹਿਮ ਨੂੰ ਕਦੀ ਨਹੀਂ ਮੰਨਗਾ। ਤੁਹਾਡੀਆਂ ਕਿਤਾਬਾਂ ਹੀ ਪੜ੍ਹਦਾ ਰਹਾਂਗਾਂ। ਇਹ ਹੀ ਮੇਰੇ ਧਾਰਮਿਕ ਗਰੰਥ ਹਨ ਜਿਹਨਾਂ ਨੇ ਮੈਨੂੰ ਸਹੀ ਮਾਰਗ ਤੇ ਪਾ ਕੇ ਅਸਲੀ ਰਾਹ ਤੇ ਚਲਣ ਦਾ ਰਾਹ ਦਸਿਆ ਹੈ।

(ਰੈਸ਼ਨੇਲਿਸਟ ਸੋਸਾਇਟੀ ਦੁਆਰਾ ਇੱਕ ਮਾਨਸਿਕ ਰੋਗੀ ਨੂੰ ਠੀਕ ਕੀਤੇ ਜਾਣ ਬਾਅਦ ਉਸਦੀ ਪ੍ਰਧਾਨ ਨੂੰ ਚਿੱਠੀ)



# ਭੂਤ ਦਾ ਪੋਸਟ ਆਫਿਸ

ਗੁਰਚਰਨ ਸਿੰਘ
ਖੇਮੋਆਣਾ
ਪ੍ਰਧਾਨ R.S.P.

ਬਠਿੰਡਾ ਸੁਸਾਇਟੀ ਕੋਲ ਇਕ ਅਜਿਹਾ ਕੇਸ ਆਇਆ ਜੋ ਕਿ 11 ਸਾਲ ਪੁਰਾਣਾ ਸੀ। ਬਠਿੰਡੇ ਦੇ ਨਜ਼-ਦੀਕ ਹੀ ਕਿਸੇ ਪਿੰਡ ਦਾ ਇਹ ਕੇਸ ਹੈ ਵੀ ਕਾਫੀ ਦਿਲਚਸਪ ਉਸ ਘਰ ਵਿਚ ਕੁੱਲ 8 ਪਰਵਾਰ ਦੇ ਮੈਂਬਰ ਸਨ, ਜਿਹੜੇ ਕਿ ਸਾਰੇ 8 ਵੀਂ ਜਮਾਤ ਤੋਂ ਐਮ ਏ. ਤਕ ਪੜੇ ਹੋਏ ਸਨ। ਪਰ ਇਸ ਦੇ ਬਾਵਜੂਦ ਵੀ ਕਿਸੇ ਮੈਂਬਰ ਨੇ 'ਭੂਤ' ਵਲੋਂ ਕੀਤੀਆਂ ਜਾ ਰਹੀਆਂ ਕਾਰਵਾਈ ਬਾਰੇ ਕਾਰਨ ਲੱਭਣ ਦੀ ਕੋਸ਼ਿਸ਼ ਨਹੀਂ ਕੀਤੀ। ਸਾਡੇ ਸਮਾਜ ਵਿਚ ਅੰਧ ਵਿਸ਼ਵਾਸ ਐਨੇ ਫੈਲੇ ਹੋਏ ਹਨ ਕਿ ਪੜ੍ਹੇ ਲਿਖੇ ਲੋਕ ਵੀ ਇਹਨਾਂ ਘਟ-ਨਾਵਾਂ ਪਿੱਛੇ ਕਿਸੇ ਅਦਿੱਖ ਸਕਤੀ ਦੀ ਕਲਪਨਾ ਕਰਕੇ ਸਾਧਾਂ ਚੇਲਿਆਂ ਦੇ ਚੱਕਰਾਂ 'ਚ ਪਏ ਰਹਿੰਦੇ ਹਨ।

ਇਸ ਕੇਸ ਨੂੰ ਹੱਲ ਕਰਨ ਲਈ ਅਸੀਂ ਇਕ ਦਿਨ ਸ਼ਾਮ ਦੇ ਪੰਜ ਵਜੇ ਉਨ੍ਹਾਂ ਦੇ ਘਰ ਪਹੁੰਚੇ। ਘਰ ਦੇ ਸਾਰੇ ਜੀਆਂ ਤੋਂ ਵੱਖ 2 ਤੌਰ ਤੇ ਕੀਤੀ ਪੁੱਛ ਪੜਤਾਲ ਤੋਂ ਹੇਠ ਲਿਖੀਆਂ ਗੱਲਾਂ ਸਾਹਮਣੇ ਆਈਆਂ। ਅਜ ਤੋਂ ਲਗਭਗ 11 ਸਾਲਾਂ ਪਹਿਲਾਂ ਉਨ੍ਹਾਂ ਦੇ ਘਰੋਂ ਪਹਿਲੀ ਵਾਰ ਇਕ ਘੜੀ ਗੁੰਮ ਹੋਈ। ਫਿਰ ਪਰੀਵਾਰ ਦੇ ਇੱਕ ਮੈਂਬਰ ਨੂੰ ਇੱਕ ਰੁਮਾਲ ਵਿੱਚ ਬੰਨੇ ਗਹਿਣੇ ਕੋਠੇ ਦੀ ਛੱਤ ਤੇ ਪਏ ਮਿਲੇ ਜੋ ਘਰ ਦੇ ਸੰਦੂਕ ਵਿੱਚੋ ਕੱਢੇ ਗਏ ਸਨ। ਘਰ ਵਿੱਚ ਇੱਕ ਦਿਨ ਜਗਦੀ ਜੋਤ ਵੀ ਵੇਖੀ ਗਈ। ਇਹ ਜੋਤ ਸਭ ਤੋਂ ਛੋਟੀ ਲੜਕੀ ਨੀਲਮ ਨੇ ਵੇਖੀ। ਅਤੇ ਫਿਰ ਘਰ ਦੇ ਕਪੜੇ ਫੱਟਣ ਲੱਗੇ। ਪਹਿਲੀ ਵਾਰ ਕਪੜੇ ਨੀਲਮ ਦੇ ਫਟੇ ਅਤੇ ਉਸ ਨੂੰ ਹੀ ਇਸ ਦਾ ਪਤਾ ਲੱਗਿਆ। ਉਸ ਤੋਂ ਬਾਅਦ ਕੰਘਾ, ਸਾਬਣ, ਪੈੱਨ ਅਤੇ ਹੋਰ ਚੀਜਾਂ ਗੁੰਮ ਹੋਣ ਲੱਗੀਆਂ। ਛੋਟੀ ਕੁੜੀ ਦੀ ਚੁੰਨੀ ਦਾ ਗੋਟਾ ਚੁੰਨੀ ਨਾਲੋਂ ਵੱਖ ਹੋਇਆ ਮਿਲਿਆ। ਗੁੰਮ ਹੋਈਆਂ ਚੀਜਾਂ ਕਈ ਵਾਰ ਇੱਧਰ ਉਧਰ ਮਿਲ ਵੀ ਜਾਂਦੀਆਂ ਘਰ ਦੇ ਸਭ ਤੋਂ ਵੱਡੇ ਮੈਂਬਰ ਰਾਮਦਾਸ (50) ਨੇ ਦੱਸਿਆ ਕਿ ਉਸ ਦੇ ਸਾਹਮਣੇ ਸਟੋਵ ਤੇ ਉਬਲਣੀਆਂ ਰੱਖੀਆਂ ਸਰਿੰਜਾਂ ਵੀ ਇੱਕ ਵਾਰ ਗੁੰਮ ਹੋ ਗਈਆਂ। 'ਭੂਤ ਨੇ ਚੀਜਾਂ ਚੁੱਕਣ ਦੇ ਨਾਲ 2 ਚਿੱਠੀਆਂ ਲਿਖਣ ਦਾ ਸਿਲਸਿਲਾ ਵੀ ਚਲਾ-ਇਆ ਜਿਨਾਂ ਦੇ ਹੇਠਾਂ ਦਰਸ਼ਨਾਂ ਸਿੰਗਲਾ ਦੇ ਦਸਤਖਤ ਵੀ ਹੁੰਦੇ। ਸਾਨੂੰ ਉਨਾਂ ਨੇ ਸਾਰੀਆਂ ਪੁਰਾਣੀਆਂ ਚਿੱਠੀਆਂ ਜੋ 1975 ਤੋਂ 1985 ਦੇ ਦੌਰਾਨ ਦੀਆਂ ਸਨ, ਵੀ ਵਿਖਾਈਆਂ ਪੁੱਛ ਗਿੱਛ ਦੌਰਾਨ ਨੀਲਮ ਨੇ ਦੱਸਿਆ ਕਿ ਉਨਾ ਨੇ ਇੱਕ ਪ੍ਰਛਾਵਾਂ ਵੇਖਿਆ ਸੀ ਤੇ ਉਸ ਤੋਂ ਬਾਅਦ ਉਸਦੇ ਪਾਏ ਹੋਏ ਕਪੜੇ ਪਾਟ ਜਾਂਦੇ ਸਨ। ਇੱਕ ਵੇਰਾਂ ਉਸ ਦੀ ਵੱਡੀ ਭੈਣ ਦੇ ਐਮ. ਏ. ਦੇ ਸਰਟੀਫਿਕੇਟ ਪਾੜ ਦਿੱਤੇ ਗਏ। ਚਿੱਠੀ ਜੋ ਕਿ ਦਰਸ਼ਨਾਂ ਸਿੰਗਲਾਂ ਦੇ ਦਸਖਤਾਂ ਹੇਠ ਲਿਖੀ ਹੁੰਦੀ ਸੀ ਉਸ ਵਿੱਚ ਨੀਲਮ ਲਈ ਗੁਲਾਬੀ ਚੁੰਨੀ ਅਤੇ ਚਪਲਾਂ ਦੀ ਮੰਗ ਕੀਤੀ ਹੁੰਦੀ ਸੀ। ਪਰ ਨੀਲਮ ਦੇ ਚੱਪਲਾਂ ਪਾਉਣ ਤੋਂ ਪਹਿਲਾਂ ਟੁੱਟ ਜਾਂਦੀਆਂ ਅਤੇ ਚੁੰਨੀ ਲੀਰਾਂ ਲੀਰਾਂ ਹੋ ਜਾਂਦੀ। ਕਈ ਵਾਰੀ ਜੇ 'ਭੂਤ' ਵਲੋਂ ਲਿਖੀ ਚਿੱਠੀ ਦੀ ਸਮਝ ਨਾ ਆਉਂਦੀ ਤਾਂ ਇੱਕ ਚਿੱਠੀ ਉਸੇ ਥਾਂ ਤੇ ਰੱਖ ਕੇ ਭੂਤ ਤੋਂ ਵਿਆਖਿਆ ਲਈ ਜਾਂਦੀ ਅਤੇ ਮੋੜਵੀਂ ਚਿੱਠੀ 'ਚ ਭੂਤ ਵੱਲੋਂ ਜੁਆਬ ਮਿਲ ਜਾਂਦਾ।

### ਸਿਆਣਿਆਂ ਦੁਆਰਾ ਇਲਾਜ :

ਸੱਭ ਤੋਂ ਪਹਿਲਾਂ ਪੀਰ ਮੁਹੰਮਦ ਜੋਜੋਰੇ ਵਾਲੇ ਨੂੰ ਲਿਆਂਦਾ ਗਿਆ ਪਰ ਕੋਈ ਫਰਕ ਨਾ ਪਿਆ। ਫਿਰ ਘੁੱਦੇ ਪਿੰਡ ਦੇ ਇੱਕ ਚੇਲੇ ਲਾਲ ਸਿੰਘ ਤੱਕ ਪਹੁੰਚ ਕੀਤੀ ਗਈ ਪਰ ਕੋਈ ਲਾਭ ਨਾ ਹੋਇਆ। ਫਿਰ ਬਿਹਾਰ ਵਾਲੇ ਸੰਤ ਜੋ ਭਗਤੇ ਰਹਿੰਦੇ ਹਨ, ਉਨਾਂ ਤੱਕ ਪਹੁੰਚ ਕੀਤੀ ਗਈ--ਜਿੰਨਾਂ ਨੇ ਹਵਨ ਕਰਵਾਇਆ, ਹਰ ਵੀਰ ਵਾਰ ਤੇ ਐਤਵਾਰ ਗਾਇ-ਤਰੀ ਮੰਤਰ ਦਾ ਪਾਠ ਕਰਨ ਲਈ ਕਿਹਾ – 10000 ਰੁਪਏ ਖਰਚ ਕਰ ਦਿੱਤੇ ਗਏ, ਪਰ ਘਟਨਾਵਾਂ ਲਗਾਤਾਰ ਵਾਪਰ-ਦੀਆਂ ਰਹੀਆਂ : ਅਖੀਰ ਵਿੱਚ ਕੋਟਕਪੂਰੇ ਦੇ ਇੱਕ ਸਾਧ ਤੋਂ ਸਾਰੇ ਪਰੀਵਾਰ ਲਈ ਤਵੀਤ ਬਣਾਏ ਗਏ ਖੈਰ ਕੋਈ ਲਾਭ ਨਾ ਹੋਇਆ। ਘਰ ਵਾਲਿਆਂ ਨੇ ਦੱਸਿਆ ਕਿ ਇੱਕ

ਬਾਕੀ ਸਫ਼ਾ 24 ਤੇ

## ਸੰਧੂਰ ਦੀ ਥਾ ਬਾਰੂਦ

ਬਲਕਾਰ ਜਲਾਡਣ

ਰਾਹੂ ਕੇਤੂ ਦਾ,
ਸੂਰਜ ਦੇ ਰਾਹ ਵਿੱਚ ਅੜ੍ਹਕੇ ਖਲੋ ਜਾਣਾ,
ਕੋਈ ਤੁਹਾਡੀ ਸਾੜ ਸਤੀ ਦਾ ਕਾਰਣ ਨਹੀਂ ।
ਤੇ ਨਾਂ ਹੀ ਜੋਤਸ਼ੀ ਦੇ ਦੱਸਣ ਮੁਤਾਬਿਕ
ਤੁਹਾਡੇ ਤੇ ਹੋਈ—
ਕੋਈ ਗ੍ਰਹਿਆਂ ਦੀ ਕਰੋਪੀ ਹੀ ਹੈ ।
ਟਹਿਲੂ ਦਾ ਨਹਿਲੂ 'ਚ ਆਉਣਾ,
ਮੀਤੋ ਦਾ ਜ਼ੀਤੋ 'ਚ ਆਉਣਾ,
ਕੋਈ ਭੂਤਾਂ ਪ੍ਰੇਤਾਂ ਦਾ ਚੱਕਰ ਨਹੀਂ
ਮੇਰਿਓ ਲੋਕੋ ।
ਤੁਹਾਡੀ ਝੋਰਿਆਂ ਖੋਰਿਆਂ ਖਾਦੀ
ਰੋਗੀ ਦੇਹ ਦਾ ਹੈ ।
ਤੇ ਜਿਸ ਦਾ ਇਲਾਜ
ਕੋਈ ਭੇਰੋਂ ਆਲੇ ਸੰਤਾਂ ਦਾ,
ਤੱਤਾ ਕੀਤਾ ਚਿਮਟਾ ਨਹੀਂ
ਤੇ ਨਾ ਹੀ—
ਘਰਾਟਾਂ ਆਲੇ ਸਿਆਣੇ ਦਾ—
ਉਂਗਲੀਆਂ ਵੱਟਕੇ ਬਣਾਇਆ ਘਸੁੰਨ ਹੀ ।
ਰਾਹੂ ਦਾ ਕੇਤੂ ਦੇ,
ਕੇਤੂ ਦਾ ਰਾਹੂ ਦੇ,
ਰਾਹ ਵਿਚ ਅੜ੍ਹਕੇ ਖਲੋਣ ਦਾ ਹੱਲ
ਕੋਈ ਮਾਤਾ ਦੇ ਮੰਦਿਰ 'ਚ ਚੜ੍ਹਾਈਆਂ,
ਚੁੰਨੀਆਂ ਨੇ ਨਹੀਂ,
ਲਾਲ ਕਿਲੇ ਤੇ ਚੜ੍ਹਾਏ ਫੁਰੇਰੇ ਨੇ ਕਰਨਾ ਹੈ
ਭੋਲਿਓ ਲੋਕੋ ।
ਇਹ ਤਾਂ ਸਭ ਚੱਕਰ ਹੈ,
ਖੱਚਰੀ ਸਿਆਸਤ ਦਾ,
ਤੁਹਾਡੇ ਹੱਥ-ਮੱਥੇ ਦੀਆ ਲਕੀਰਾਂ ਦਾ,
ਇਹ ਮਾੜੀਆਂ ਤਕਦੀਰਾਂ ਦਾ, ਲੇਖਾ ਜੋਖਾ,
ਕੋਈ ਧਰਮਰਾਜ ਦੇ ਬਹੀ-ਖਾਤੇ 'ਚ ਨਹੀਂ
ਰਾਜਧਾਨੀ ਦੀਆਂ ਫਾਇਲਾਂ 'ਚ ਹੁੰਦਾ ਹੈ,
ਪਿੰਡ ਦੇ ਰਾਹ ਨੂੰ
ਟੂਣੇ ਦੀਆਂ ਕੁੰਦੀਆਂ ਨਾਲ ਰੋਕਣਾ
ਇਕ ਸਾਜਿਸ਼ ਸੀ ਲੋਕੋ
ਇਹਨਾਂ ਲੁਟੇਰਿਆ ਦੀ—
ਜਿੰਨਾਂ ਤੁਹਾਨੂੰ ਮੁੱਢ ਕਦੀਮੀ ਹੀ ਲੁੱਟਿਆਂ,
ਮੇਰਿਓ ਲੋਕੋ ! ਇਹ ਰਾਹ,
ਕੋਈ ਰੋਕਣ ਦਾ ਨਹੀਂ,
ਇਹ ਤਾਂ ਇਕ ਸਾਜਿਸ ਸੀ·
ਉਨ੍ਹਾਂ ਰਾਹੂਆਂ ਤੇ ਕੇਤੂਆਂ ਦੀ,
ਤੁਹਾਨੂੰ ਆਪਣੇ ਵੱਲ,
ਆਉਣ ਤੋਂ ਰੋਕਣ ਲਈ ।

ਤੁਹਾਡੀ ਸਾੜ-ਸਤੀ ਦਾ ਹੱਲ,
ਇਹਨਾਂ ਟੂਣੇ ਦੇ ਕੁੱਜਿਆਂ ਨੇ ਨਹੀਂ,
ਇਸ ਰਾਹ ਤੇ ਕੀਤੇ—

ਤੁਹਾਡੇ ਸੰਗਰਾਮੀ-ਮਾਰਚ ਨੇ ਕਰਨਾ ਹੈ ।
ਜਾਓ ! ਇਹਨਾਂ ਕੁੱਜਿਆਂ 'ਚ,
ਸੰਧੂਰ ਦੀ ਥਾਂ ਬਾਰੂਦ ਭਰੋ ।
ਤੇ ਫੇਰ—

ਇਹਨਾਂ ਕੁੱਜਿਆਂ ਨੂੰ
ਪਿੰਡ ਦੇ ਰਾਹ 'ਚ ਨਹੀਂ
ਉਹਨਾਂ ਮਹਿਲਾਂ ਦੀਆਂ ਨੀਹਾ 'ਚ ਧਰ ਆਵੋ,
ਜਿੱਥੇ ਰਾਹੂ ਤੇ ਕੇਤੂ ਦੇ ਡੇਰੇ ਨੇ
ਜਿੱਥੇ ਤੁਹਾਡੇ ਕਰਮਾਂ ਦੇ ਘੇਰੇ ਨੇ ।
ਤੇ ਫੇਰ...

ਤੁਹਾਡੇ ਨਛੱਤਰ,
ਆਪ ਹੀ ਚਮਕਣੇ ।
ਇਹ ਰਾਹੂ ਤੇ ਕੇਤੂ,
ਫੇਰ ਕਦੇ ਨਾ,
ਤੁਹਾਡੇ ਰਾਹਾਂ 'ਚ ਰੜਕਣਗੇ ।



## ਅਸਾਂ ਜਣੇ ਖੁਦਾ

ਮਨਜੀਤ ਕਾਦਰ

ਸਾਡੀ ਜਣਨੀ ਸਾਨੂੰ ਜਣਿਆ, ਅਸਾਂ ਜਣੇ ਖੁਦਾ ।
ਫੇਰ ਖੁਦਾਵਾਂ ਦੀ ਰਹਿਮਤ ਤੇ ਖੁਦ ਨੂੰ ਛੱਡ ਲਿਆ ।
ਅਸਾਂ ਆਪੇ ਰੰਗ-ਨਸਲ ਦੀਆਂ ਕੰਧਾਂ ਕੀਤੀਆਂ ਖੜੀਆਂ ।
ਆਪਣੀ ਰਾਖ ਦੀਆਂ ਬੈਠ ਗਏ ਆਪ ਬਣਾ ਕੇ ਮੜੀਆਂ ।
ਤੇ ਉਨ੍ਹਾਂ ਅੱਗੇ ਸੀਸ ਝੁਕਾ ਕੇ ਲੱਗੇ ਕਰਨ ਦੁਆ ।
ਸਾਡੀ ਜਣਨੀ ਸਾਨੂੰ ਜਣਿਆ ..
ਇਕ ਦੂਜੇ ਤੋਂ ਕਰੀਏ ਇਜ ਖੁਦਾਵਾਂ ਦੀ ਰਖਵਾਲੀ ।
ਹੱਥੀ ਤੇਗਾਂ. ਬਗਲੀ ਛੁਰੀਆਂ, ਮੋਢੇ ਰੱਖ ਦੁਨਾਲੀ
ਕਰੀਏ ਫਿਰ ਵੀ 'ਸੁਭ-ਕਰਮਾਂ' ਬੇ-ਦੋਸ਼ੀ ਰੱਤ ਵਿਗਾ,
ਸਾਡੀ ਜਣਨੀ ਸਾਨੂੰ ਜਣਿਆ
ਅਣ-ਹੋਏ ਤੇ ਅਣ ਦਿਸਦੇ 'ਤੇ ਕਰਦੇ ਗਏ ਵਿਸ਼ਵਾਸ ।
ਜਿਸ ਵਿਸ਼ਵਾਂਸ 'ਚੋਂ ਲੋਅ ਉਪਜੇ ਉਹ ਦੇਈਏ ਆਪ ਬੁਝਾ,
ਸਾਡੀ ਜਣਨੀ ਸਾਨੂੰ ਜਣਿਆਂ—

ਇਕ ਨੂੰ ਪੈਰਾਂ ਹੇਠ ਲਿਤਾੜੇ ਇਕ ਸਿਰ ਤਾਜ ਧਰੇ
ਕੈਸਾ ਉਹ ਅਣ-ਦਿੱਖ ਮੁਨਸਿਫ ਹੈ, ਕੀ ਇਨਸਾਫ਼ ਕਰੇ ?
ਜਿਹਦੇ ਭਰਮ-ਭਰੋਸੇ ਉਤੇ ਦੇਈਏ ਉਮਰ-ਵਿਹਾ ।
ਸਾਡੀ ਜਣਨੀ ਸਾਨੂੰ ਜਣਿਆਂ...

ਜਿਨ੍ਹਾਂ ਦੇ ਨਾਂਅ 'ਤੇ ਪੈਣ ਬਖੇੜੇ ਹੋਵਣ ਖੂਨ-ਖਰਾਬੇ ।
ਆਦਮ-ਰੱਤ 'ਚ ਡੋਬੇ ਜਾਵਣ ਮੰਦਰ ਕਿਬਲੇ-ਕਾਅਬੇ ।
ਉਨ੍ਹਾਂ ਖੁਦਾਵਾਂ ਨੂੰ ਪੂਜਣ ਵਿਚ 'ਕਾਦਰ' ਕਿਦ੍ਹਾ ਭਲਾ ?
ਸਾਡੀ ਜਣਨੀ ਸਾਨੂੰ ਜਣਿਆ, ਅਸਾਂ ਜਣੇ ਖੁਦਾ ।
ਫੇਰ ਖੁਦਾਵਾਂ ਦੀ ਰਹਿਮਤ 'ਤੇ ਖੁਦ ਨੂੰ ਛੱਡ ਲਿਆ ।

---

## ਜਿਥੋਂ ਤਕ ਰੋਸ਼ਨੀ ਜਾਂਦੀ ਹੈ

ਜਸਪਾਲ ਘਈ

ਜਿਥੋਂ ਤਕ ਰੌਸ਼ਨੀ ਜਾਂਦੀ ਹੈ
ਜ਼ਿਦਗੀ ਹੀ ਜ਼ਿੰਦਗੀ ਹੈ
ਪੜਾ ਦਰ ਪੜਾ
ਵਧੀਆ ਦਰ ਵਧੀਆ
ਤੇ ਬੰਦਾ ਤੁਰਿਆ ਜਾਂਦਾ ਹੈ
ਆਪਣੇ ਹੀ ਜਿਹਨ ਨੂੰ ਹਮਸਫ਼ਰ ਕਰੀ
ਇਕ ਤੋਂ ਇਕ ਸਬੂਤੇ ਕਦਮ ਰਖਦਾ ।
ਤੇ ਜਦੋਂ ਰੌਸ਼ਨੀ ਨਹੀਂ ਹੁੰਦੀ
ਹਨੇਰੇ 'ਚ ਸੌ ਥਾਂ ਡਿਗਦਾ ਹੈ ਆਦਮੀ
ਤੇ ਮਜ਼ਹਬ ਦੀ ਡੰਗੋਰੀ ਫੜੀ
ਕਿਸੇ 'ਰੱਬ' ਤੋਂ ਰਾਹ ਪੁਛਦਾ ਹੈ
ਰਾਤ ਦੇ ਜੰਗਲ 'ਚ ਭਟਕਦਾ ਹੈ
ਤੇ ਜ਼ਿੰਦਗੀ ਵੱਲ ਜਾਂਦਾ ਜਾਂਦਾ
ਮੌਤ ਦੀ ਖਾਈ 'ਚ ਫਿਸਲ ਜਾਂਦਾ ਹੈ ।
ਜਿਥੋਂ ਤਕ ਰੌਸ਼ਨੀ ਜਾਂਦੀ ਹੈ
ਜ਼ਿੰਦਗੀ ਹੀ ਜ਼ਿੰਦਗੀ ਹੈ ।

---

ਰੱਬ ਨੇ ਮਨੁੱਖ ਨੂੰ ਨਹੀਂ, ਮਨੁੱਖ ਨੇ
ਰੱਬ ਨੂੰ ਬਣਾਇਆ ਸੀ ।

# ਜੰਗਲ ਦੇ ਵਿਰੁਧ

**ਸੰਪਾਦਕ ਸਾਧੂ, ਸੁਖਪਾਲ**

ਪ੍ਰਕਾਸ਼ਨ ਪਲਸ ਮਚ ਪ੍ਰਕਾਸ਼ਨ, ਅੰਮ੍ਰਿਤਸਰ

ਪੰਨੇ 95, ਮੁੱਲ 5 ਰੁਪੈ, ਰੀਵਿਊਕਾਰ ਜਸਪਾਲ ਘਈ

ਪੰਜਾਬ ਵਿਚ ਫਿਰਕੂ ਜਾਨੂੰਨ ਦੇ ਸਾਹ ਘੁੱਟਵੇ ਵਿਸ਼ੈਲੇ ਮਾਹੌਲ ਵਿਚ ਪਿਛਲੇ ਕੁਝ ਸਾਲਾ ਤੋਂ ਹਿੰਸਾ ਦਾ ਜੰਗਲ ਉਗਿੱਆ ਹੈ। ਉਸ ਨੇ ਸਮਕਾਲੀ ਸਾਹਿਤਕਾਰਾਂ ਨੂੰ ਨਿਸ਼ਚਤ ਰੂਪ ਵਿਚ ਪ੍ਰਭਾਵਿਤ ਕੀਤਾ ਹੈ, ਜਿਸ ਦਾ ਅਕਸ ਸਮਕਾਲੀ ਸਹਿਤ ਵਿਚੋਂ ਉਭਰਿਆ ਹੈ ਅਤੇ ਇਸ ਸੰਬੰਧੀ ਲੇਖਕਾਂ ਦੀ ਵੱਖ ਵੱਖ ਪਹੁੰਚ ਰਹੀ ਹੈ। ਕੁਝ ਕਵੀਆਂ ਦੀ ਸਕੀਰਣ ਅਤੇ ਵਿਸ਼ਲੇਸ਼ਣਹੀਣ ਸੂਲ ਧਾਰਮਿਕ ਚਕਰਵਿਊ 'ਚ ਫਸ ਗਈ ਅਤੇ ਕੁਝ ਉਪਰ ਭਾਵੁਕਤਾ/ਉਪਭਾਵੁਕਤਾ ਭਾਰੂ ਹੋ ਗਈ ਬਹੁਤ ਥੋੜੇ ਕਵੀ ਅਜਿਹੇ ਹੋਣਗੇ ਜਿੰਨਾਂ ਨੇ ਸਥਿਤੀ ਦਾ ਵਿਗਿਆਨਕ ਅਤੇ ਜਮਾਤੀ ਦ੍ਰਿਸ਼ਟੀਕੋਣ ਤੋਂ ਵਿਸ਼ਲੇਸ਼ਣ ਕੀਤਾ ਜੁੰਮੇਵਾਰ ਧਿਰ ਦੇ ਨਕਾਬ ਦੇ ਪਰਛੇ ਲਾਹੇ ਪਲਸ ਮੰਚ ਵਲੋਂ ਪ੍ਰਕਾਸ਼ਿਤ ਕਾਵਿ ਪੁਸਤਕ 'ਜੰਗਲ ਦੇ ਵਿਰੁਧ' ਇਸੇ ਸੰਦਰਭ ਵਿਚ ਵਾਚਣ ਵਾਲੀ ਪੁਸਤਕ ਹੈ। ਇਸ ਕਾਵਿ ਸੰਗ੍ਰਹਿ ਵਿਚ ਸੱਤ ਸਮੁੰਦਰੋਂ ਪਾਰ ਕੈਨੇਡਾ ਵਿਚ ਵਸਦੇ 18 ਪੰਜਾਬੀ ਕਵੀਆਂ ਦੀਆਂ ਕਵਿਤਾਵਾਂ ਸੰਕਲਿਤ ਹਨ।

ਸੰਗ੍ਰਹਿ ਦੇ ਸੰਪਾਦਕਾਂ ਨੇ ਵਾਰਤਕ ਅਤੇ ਕਾਵਿ ਰੂਪ 'ਚ ਲਿਖੀ ਸੰਪਾਦਕੀ ਵਿਚ ਪੰਜਾਬ ਦੇ ਅਜੋਕੇ ਜੰਗਲੀ ਮਾਹੌਲ ਦਾ ਮਾਰਕਸਵਾਦੀ ਦ੍ਰਿਸ਼ਟੀ ਕੋਣ ਤੋਂ ਵਿਸ਼ਲੇਸ਼ਣ ਕੀਤਾ ਹੈ। ਰੰਗਾਂ, ਨਸਲਾਂ ਧਰਮਾਂ, ਇਲਾਕਿਆਂ ਦੇ ਆਧਾਰ ਤੇ ਲੋਕਾਂ ਨੂੰ ਭਰਾ-ਮਾਰ ਲੜਾਈ ਚ ਝੋਕਣਾ ਸੱਤਾ ਉਪਰ ਕਾਬਜ਼ ਜਮਾਤ ਦਾ ਪੁਰਾਣਾ ਖਾਸਾ ਹੈ। ਇੰਝ ਇਕ ਪਾਸੇ ਤਾਂ ਜਮਾਤੀ ਸੰਘਰਸ਼ ਨੂੰ ਘਚੋਲੇ ਚ ਪਾਕੇ ਲੋਕਾਂ ਨੂੰ ਹੱਕੀ ਲੜਾਈ ਤੋਂ ਆਵੇਸ਼ਲਾ ਕਰਨਾ ਹੈ, ਦੂਜੇ ਪਾਸੇ ਗੱਦੀਆਂ ਦੀ ਸਥਾਪਤੀ ਅਤੇ ਅੰਤਰਰਾਸ਼ਟਰੀ ਪੱਧਰ ਤੇ ਸਾਮਰਾਜੀ ਤਾਕਤਾਂ ਦੁਆਰਾ ਆਪਣੀ ਪ੍ਰਭੂਸੱਤਾ ਦੀ ਕਾਇਮੀ ਹੈ। ਸੰਪਾਦਕਾਂ ਨੇ ਸਥਿਤੀ ਦੀ ਗਲ ਇਸੇ ਤੱਥ ਨੂੰ ਮੁੱਖ ਰਖਕੇ ਕੀਤੀ ਹੈ। ਇਸ ਪੁਸਤਕ ਦੀ ਸੰਪਾਦਕੀ ਆਪਣੇ ਆਪ ਚ ਵਿਲੱਖਣ ਅਤੇ ਸਮੱਗਰ ਹੈ ਜਿਸ ਚ ਸਾਹਿਤ ਦਾ ਕਰਤੱਵ, ਸਮਾਜਿਕ ਸਾਰਥਿਕਤਾ ਅਤੇ ਕੈਨੇਡਾ ਦੀ ਪੰਜਾਬੀ ਕਵਿਤਾ ਦਾ ਸੰਖੇਪ ਇਤਿਹਾਸ ਆਦਿ ਕਈ ਪੱਖਾਂ ਨੂੰ ਲਿਆ ਗਿਆ ਹੈ।

ਇਸ ਪੁਸਤਕ ਵਿਚ ਲੰਮੇ ਕਾਵਿ-ਸਫਰ ਵਾਲੇ ਅਤੇ ਪਹਿਲੇ ਕੁਝ ਕੁ ਕਦਮਾਂ ਵਾਲੇ ਦੋਨਾਂ ਤਰਾਂ ਦੇ ਸ਼ਾਇਰਾਂ ਦਾ ਦਾ ਕਲਾਮ ਸੰਕਲਿਤ ਹੈ ਪਰ ਸੁਰ ਦੇ ਪੱਖੋ ਸਾਰੀਆਂ ਕਵਿਤਾਵਾਂ ਦੀ ਟੋਨ ਆਪਸ ਵਿਚ ਮਿਲਦੀ ਹੈ ਫਰਕ ਸਿਰਫ਼ ਸਤਰ ਦਾ ਹੈ ਇੰਨਾਂ ਕਵਿਤਾਵਾਂ ਵਿਚ ਮਜ਼ਬੀ ਜਾਨੂੰਨ ਅਤੇ ਇਸਦੇ ਜੁੰਮੇਵਾਰ ਧਿਰ ਨੂੰ ਆੜੇ ਹੱਥੀ ਲਿਆ ਹੈ। ਕੁਝ ਚ ਸਿਧਾਂਤਕ ਨੁਕਤਿਆਂ ਨੂੰ ਆਧਾਰ ਬਣਾਇਆ ਹੈ, ਅਤੇ ਕੁਝ 'ਚੋ ਕੁਝ ਘਟਨਾਵਾਂ ਨੂੰ ਕੁਝ ਨਜ਼ਮਾਂ ਨੇ ਸ਼ੁਰੂ ਤੋਂ ਹੁਣ ਤੱਕ ਦੇ ਜੰਗਲੀ ਇਤਿਹਾਸ ਨੂੰ ਆਪਣੇ ਕਾਲੇਵਰ 'ਚ ਸਮਾਇਆ ਹੈ। ਸਭ ਕਵਿਤਾਵਾਂ 'ਚੋ ਉਭਰਦਾ ਜਮਾਤੀ ਪ੍ਰਤੀਬੱਧਤਾ ਦਾ ਤੱਥ ਅਨੇਕਤਾ ਵਿਚ ਏਕਤਾ ਲਿਆਉਂਦਾ ਹੈ।

ਰੂਪਕ ਪੱਖੋਂ ਕੁਝ ਸ਼ਾਇਰ ਜਿਵੇਂ ਗੁਰਚਰਨ ਰਾਮਪੁਰੀ ਅਜਮੇਰ ਰੋਡੇ, ਸੁਰਿੰਦਰ ਧੰਜਲ ਇਕਬਾਲ ਰਾਮੂੰਵਾਲੀਆਂ ਤੇ ਸੁਖਪਾਲ ਆਪਣੀਆਂ ਕੁਝ ਕਵਿਤਾਵਾਂ ਵਿਚ ਕਾਵਿ ਨੂੰ ਹਥਿਆਰ ਬਣਾਉਣ ਦੇ ਬਾਵਜੂਦ ਕਾਵਿਕ ਸੋਂਦਰਯ ਅਤੇ ਗਹਿਰਾਈ ਨੂੰ ਵਧੀਆ ਨਿਭਾ ਸਕੇ ਹਨ। ਇੰਨਾਂ ਨੇ ਕਈ ਨਵੇਂ ਪ੍ਰਤੀਕ ਵਰਤੇ ਹਨ। ਕਮਾਲ ਦੀ ਬਿੰਬ ਸਿਰਜਣਾ ਕੀਤੀ ਹੈ ਅਤੇ ਵਕਰਤਾ ਕਾਇਮ ਰੱਖੀ ਹੈ ਵਿਸ਼ੇ ਦੀ ਮੰਗ ਅਨੁਸਾਰ ਕਵਿਤਾ ਤੇ ਭਾਵਕਤਾ ਦੀ ਤਹਿ ਚੜ੍ਹਨੀ ਲਾਜ਼ਮੀ ਹੈ। ਪਰ ਭਾਵੁਕਤਾ ਜਿਥੇ ਉਪਭਾਵੁਕਤਾ ਤਕ ਪੁੱਜੀ ਹੈ, ਉਥੇ ਕਵਿਤਾ ਸਤਹੀ ਅਤੇ ਨਾਹਰਾ ਬਣ ਗਈ ਹੈ। ਬਹੁਤੀ ਖੁਲੀ ਕਵਿਤਾ ਹੀ ਹੈ ਕੁਝ ਕੁ ਤੁਕ ਬੰਦ ਕਵਿਤਾਵਾਂ ਅਤੇ ਗੀਤ ਵੀ ਹਨ। ਕਵਿਤਾ ਦੀ ਸੰਚਾਰ ਸਮਰਥਾ ਇਸ ਸੰਗ੍ਰਹਿ ਦਾ ਮੁਖ ਗੁਣ ਹੈ।

ਅਜੋਕੇ ਲਟ ਲਟ ਬਲਦੇ ਮਾਹੌਲ ਵਿਚ ਜਦੋਂ ਬਹੁਤੀਆਂ ਕਲਮਾਂ ਡਰ ਨਾਲ ਸੁੰਗੜ ਗਈਆਂ ਹਨ ਅਤੇ ਪ੍ਰਕਾਸ਼ਕ ਜਾਗਦੀ ਜ਼ਮੀਰ ਵਾਲੀ ਕਵਿਤਾ ਛਾਪ ਕੇ ਮੌਤ ਨੂੰ ਮਾਸੀਕਹਿਣੋਂ ਡਰਦੇ ਹਨ ਪਲਸ ਮੰਚ ਦੀ ਕੋਸ਼ਿਸ਼ ਵਧਾਈ ਦੀ ਪਾਤਰ ਹੈ ਵਧੀਆ ਪੁਸਤਕ ਦਾ ਮੂਲ ਘੱਟ ਹੋਣਾ ਹੋਰ ਵੀ ਵਧੀਆ ਗੱਲ ਹੈ।



# 'ਅਸੀਂ ਤੁਹਾਡੇ ਨਾਲ ਹਾਂ'

**ਹਵਿੰਦਰ ਬੱਲੀ**

ਜਿਵੇਂ ਇਹ ਗੱਲ ਕਿਸੇ ਤੋਂ ਭੁੱਲੀ ਨਹੀਂ ਕਿ ਲੁਧਿਆਣਾ ਤੇ ਪਟਿਆਲਾ ਜ਼ਿਲ੍ਹੇ ਸਿੱਖਿਆ (ਰਸਮੀ) ਦੇ ਖੇਤਰ ਵਿੱਚ ਪੰਜਾਬ ਦੇ ਦੂਜੇ ਜ਼ਿਲ੍ਹਿਆਂ ਨਾਲੋਂ ਅੱਗੇ ਹਨ ਬਿਲਕੁਲ ਉਸੇ ਤਰਾਂ ਇਸ ਗੱਲ ਤੋਂ ਵੀ ਸਾਰੇ ਚੰਗੀ ਤਰਾਂ ਜਾਣੂ ਹਨ ਕਿ ਸੰਗਰੂਰ ਤੇ ਬਠਿੰਡਾ ਜ਼ਿਲ੍ਹੇ ਪੜ੍ਹਾਈ ਦੇ ਖੇਤਰ ਵਿੱਚ ਦੂਜਿਆਂ ਨਾਲੋਂ ਪਛੜੇ ਹੋਏ ਹਨ। ਲੇਕਿਨ ਪਾਖੰਡੀ ਸਾਧਾਂ, ਸੰਤਾਂ ਚੇਲਿਆਂ ਤੇ 'ਸਿਆਣਿਆਂ' ਆਦਿ ਨੂੰ ਸਾਭਣ ਵਿੱਚ ਇਹ ਜ਼ਿਲ੍ਹੇ ਮੂਹਰਲੀ ਕਤਾਰ ਵਿੱਚ ਹਨ। ਵਹਿਮਾਂ ਭਰਮਾਂ ਦੇ ਸ਼ਿਕਾਰ ਵਿਅਕਤੀਆਂ ਦੀ ਜੇਕਰ ਸੂਚੀ ਬਨਣੀ ਸ਼ੁਰੂ ਹੋ ਜਾਵੇ ਤਾਂ ਬਠਿੰਡਾ ਤੇ ਸੰਗਰੂਰ ਜ਼ਿਲ੍ਹੇ ਹੋਰ ਕਿਸੇ ਨੂੰ ਖੰਘਣ ਵੀ ਨਹੀਂ ਦਿੰਦੇ।

ਪਾਖੰਡ ਦਾ ਪਰਦਾਫਾਸ਼ ਕਰਨ ਵਾਲੀ ਇੱਕ ਘਟਨਾ ਪਾਠਕਾਂ ਲਈ ਹਾਜ਼ਰ ਹੈ। ਗੱਲ ਪਿਛਲੇ ਫਰਵਰੀ ਮਹੀਨੇ ਦੀ ਹੈ। ਜ਼ਿਲ੍ਹਾ ਸੰਗਰੂਰ ਵਿੱਚ ਕਾਮਰੇਡਾਂ ਦੇ ਨਾਂ ਨਾਲ ਜਾਣਿਆ ਜਾਂਦਾ ਇੱਕ ਪਿੰਡ ਹਮੀਦੀ ਹੈ ਜੋ ਕਿ ਮੁੱਖ ਮੰਤਰੀ ਦੇ ਸ਼ਹਿਰ ਬਰਨਾਲਾ ਤੋਂ ਲਗਭਗ 10-12 ਕਿਲੋਮੀਟਰ ਹੈ ਇਸ ਪਿੰਡ ਵਿੱਚ ਇੱਕ ਪਾਖੰਡੀ ਸਾਧ ਰਹਿੰਦਾ ਹੈ ਜਿਸਦੀ ਕਿ ਦੂਰ-ਨੇੜੇ ਦੇ ਪਿੰਡਾਂ ਵਿੱਚ ਕਾਫੀ ਮਸ਼ਹੂਰੀ ਹੈ। ਆਲੇ ਦੁਆਲਿਓ ਕੁੱਛ ਲਾਈਲੱਗ ਲੋਕ ਜਿਹੜੇ ਕਿ ਕਿਸੇ ਨਾ ਕਿਸੇ ਸਮੱਸਿਆ ਵਿੱਚ ਉਲਝੇ ਹੋਏ ਹੁੰਦੇ ਹਨ-ਆਪਣਾ ਇਲਾਜ ਕਰਵਾਉਣ ਲਈ ਉਪਰੋਕਤ 'ਸਾਧ' ਦੀ ਸੇਵਾ ਕਰਦੇ ਰਹਿੰਦੇ ਹਨ।

ਇੱਕ ਅਧਿਆਪਕ ਹੋਣ ਦੇ ਨਾਤੇ ਆਉਣ ਵਾਲੀ ਪਨੀਰੀ ਨੂੰ ਆਉਣ ਵਾਲੇ ਸਮੇਂ ਦੇ ਮੇਚ ਦਾ ਬਨਾਉਣ ਦਾ ਮੈਂ ਆਪਣਾ ਫਰਜ਼ ਅਕਸਰ ਹੀ ਪੂਰਾ ਕਰਦਾ ਰਹਿੰਦਾ ਹਾਂ। ਤਾਂ ਕਿ ਦੇਸ਼ ਦੇ ਵਾਰਿਸ'ਆਪਣੀ ਸੋਚ ਨੂੰ ਵਿਗਿਆਨਕ ਬਣਾ ਕੇ ਦੇਸ਼ ਨੂੰ ਵੀ ਵਿਗਿਆਨਕ ਲੀਹਾਂ ਤੇ ਚਲਾਉਣ ਲਈ ਆਪਣਾ ਯੋਗਦਾਨ ਪਾ ਸਕਣ। ਸਕੂਲ ਦੇ ਬੱਚਿਆਂ ਨੇ ਆਪਣੇ 2 ਘਰੀਂ ਜਾ ਇਹ ਵਿਚਾਰ-ਚਰਚਾ ਛੇੜੀ, "ਸਾਡੇ ਮਾਸਟਰ ਤਾਂ ਕਿਸੇ ਭੂਤ-ਪ੍ਰੇਤ, ਜਿੰਨ, ਆਤਮਾ ਆਦਿ ਵਿੱਚ ਵਿਸ਼ਵਾਸ ਨਹੀਂ ਰਖਦੇ ਤੇ ਕਹਿੰਦੇ ਹਨ ਕਿ ਇਹਨਾਂ ਚੀਜ਼ਾਂ ਦੀ ਕੋਈ ਹੋਂਦ ਨਹੀਂ ਹੁੰਦੀ ਤੇ ਨਾ ਹੀ ਧਾਗੇ, ਤਵੀਤਾਂ ਜਾਦੂ-ਟੂਣਿਆਂ ਤੇਜੋਤਿਸ਼ ਆਦਿ ਵਿੱਚ ਕੋਈ ਦਮ ਹੁੰਦਾ ਹੈ।" 'ਤਾਂ ਕੀ ਇਹ ਚੀਜ਼ਾਂ ਨਹੀਂ ਹੁੰਦੀਆਂ ?' ਭੋਲੇ ਮਨਾਂ ਵਾਲੇ ਬੱਚਿਆਂ ਨੇ ਆਪਣੇ ਮਾਪਿਆਂ ਤੋਂ ਇਹ ਪੁੱਛਕੇ ਆਪਣੀ ਉਤਸੁਕਤਾ ਸ਼ਾਂਤ ਕਰਨੀ ਚਾਹੀਦੀ। ਬੱਚਿਆਂ ਦੇ ਵਾਰ-2 ਪੁੱਛਣ ਨੇ ਉਹਨਾਂ ਦੇ ਮਾਪਿਆਂ ਨੂੰ ਉਪਰੋਕਤ 'ਸਾਧ' ਕੋਲ ਜਾ ਕੇ ਆਪਣੇ ਬੱਚਿਆਂ ਦੀ ਉਤਸੁਕਤਾ ਦਾ ਜਵਾਬ ਪੁੱਛਣ ਲਈ ਤੋਰ ਦਿੱਤਾ।

"ਦੁਨੀਆਂ ਵਿਚ ਹਰ ਚੀਜ਼ ਹੁੰਦੀ ਐ-ਭੂਤ-ਪ੍ਰੇਤ ਵੀ ਹਨ-ਜੇਕਰ ਕੋਈ ਕਹਿੰਦੈ ਮੈਨੂੰ ਵਿਖਾਓ-ਮੈਂ ਵਿਖਾ ਸਕਦਾ ਹਾਂ।" 'ਸੰਤਾਂ' ਨੇ ਆਪਣੇ ਪ੍ਰੇਮੀਆਂ ਕੋਲ ਮਜ਼ਬੂਰਨ ਫੜ੍ਹ ਮਾਰੀ। 'ਮਾਸਟਰ ਜੀ ! ਤੁਸੀਂ ਤਾਂ ਕਹਿੰਦੇ ਸੀ ਭੂਤ ਪਰੇਤ ਨਹੀਂ ਹੁੰਦੇ-ਡੇਰੇ ਵਾਲੇ ਸੰਤ ਕਹਿੰਦੇ ਐ ਜੀ-ਅਸੀਂ ਸਭ ਕੁਝ ਦਿਖਾ ਸਕਦੇ ਹਾਂ।' ਬੱਚਿਆਂ ਨੇ ਕਿਸੇ ਨਤੀਜੇ ਤੇ ਅੱਪੜਨ ਦੀ ਕੋਸ਼ਿਸ਼ ਕੀਤੀ। ਸੋ ਅਸੀਂ (ਸੁਸਾਇਟੀ ਮੈਂਬਰ ਤੇ ਪਿੰਡ ਦੇ ਹੀ ਕੁਝ ਪੜੇ ਲਿਖੇ ਲੋਕ) ਉਪਰੋਕਤ 'ਸੰਤ' ਕੋਲ ਪਹੁੰਚ ਗਏ ਤਾਂ ਕਿ ਉਹਨਾਂ ਨੂੰ ਸੁਸਾਇਟੀ ਦਾ ਚੈਲਿੰਜ ਦਸਿਆ ਜਾ ਸਕੇ ਤੇ ਉਹਨਾਂ ਦੀ ਕਹੀ ਹੋਈ ਗੱਲ ਦੀ ਪੁਸ਼ਟੀ ਹੋ ਸਕੇ। ਜਦ ਜਾਣ ਪਹਿਚਾਣ ਕਰਨ ਤੋਂ ਬਾਅਦ ਉਹਨਾਂ ਨੂੰ ਸੁਸਾਇਟੀ ਦਾ ਚੈਲਿੰਜ ਦਸਿਆ ਗਿਆ ਤਾਂ 'ਸੰਤ' ਨੇ ਨਾ ਕੇਵਲ ਸ਼ਰਤਾਂ ਸਮੇਤ ਸੁਸਾਇਟੀ ਦਾ ਚੈਲਿੰਜ ਮੂੰਹ-ਜ਼ਬਾਨੀ ਸਵੀਕਾਰ ਕਰ ਲਿਆ ਸਗੋਂ ਆਪਣੀ ਪਹਿਲੀ ਫੜ੍ਹ ਫੇਰ ਦੁਹਰਾਈ। ਸੰਤ ਕਹਿੰਦਾ ਹੈ 'ਤੁਸੀਂ ਔਹ ਸਾਹਮਣੇ ਵਾਲੇ ਕਮਰੇ 'ਚ ਚਲੇ ਜਾਇਓ ਜਦ ਕਮਰੇ 'ਚੋਂ ਗੇੜਾ ਦੇ ਕੇ ਬਾਹਰ ਆਉਗੇ ਤਾਂ ਸਬੰਧਿਤ ਵਿਅਕਤੀ ਦੇਹਲੀਆਂ (ਦਹਿਲੀਜ਼) ਤੇ ਹੀ ਮੂਧੇ ਮੂੰਹ ਡਿੱਗ ਪਵੇਗਾ। ਇਹ ਮੇਰਾ ਚਮਤਕਾਰ ਹੋਵੇਗਾ।' ਇਹ ਸੁਣ ਕੇ ਅਸੀਂ ਇਹ ਕਹਿ ਕੇ ਕਿ ਅਸੀਂ ਇਹ ਤਜਰਬਾ ਦੇਖਣ ਲਈ ਤਿਆਰ ਹਾਂ-ਵਾਪਿਸ ਆ ਗਏ।

ਦੋ ਤਿੰਨ ਦਿਨ ਬਾਅਦ ਪਿੰਡ ਦੀ ਪੰਚਾਇਤ ਦੇ ਮੈਂਬਰ ਮੌਜੀ ਕਲੱਬ ਮੈਂਬਰ, ਨੌਜਵਾਨ ਸਾਥੀ, ਕਈ ਬਜ਼ੁਰਗ ਲੋਕ ਸੁਸਾਇਟੀ ਮੈਂਬਰਾਂ ਦਾ ਸ਼ਾਥ ਦਿੰਦੇ ਹੋਏ 100 ਦੇ ਇਕੱਠ ਵਿਚ ਉਪਰੋਕਤ 'ਸੰਤ' ਕੋਲ ਪਹੁੰਚ ਗਏ। ਜਦ 'ਸੰਤ' ਨੂੰ ਕਿਹਾ ਗਿਆ ਕਿ ਚਲੋ ਆਪਾਂ ਦੋ ਦਿਨ ਪਹਿਲਾ ਹੋਈ ਗੱਲ ਬਾਰੇ ਲਿਖ ਲਿਖਾਅ ਕਰ ਲਈਏ (ਤਾਂ ਕਿ ਕੋਈ ਧਿਰ

ਬਾਕੀ ਸਫਾ 24 ਤੇ

ਸਫਾ 19 ਦੀ ਬਾਕੀ

ਤਾਂ ਘਟਨਾਵਾਂ ਲੰਬੇ ਸਮੇਂ ਤੋਂ ਜਾਰੀ ਸਨ ਦੂਜਾ ਸਿਆਣਿਆ ਦੇ ਭੂਤਾਂ-ਪ੍ਰੇਤਾਂ ਦੇ ਚੱਕਰਾਂ ਕਰਕੇ ਸਾਰੇ ਮਾਨਸਿਕ ਤੌਰ ਤੇ ਬਹੁਤ ਪ੍ਰੇਸ਼ਾਨ ਸਨ।

**ਭੂਤ ਦੀ ਪਛਾਣ :**

ਘਰ ਵਿੱਚੋਂ ਘਟਨਾਵਾਂ ਲਈ ਜੁੰਮੇਵਾਰ ਵਿਅਕਤੀ ਦੀ ਪਛਾਣ ਕਰਨੀ ਕੋਈ ਔਖੀ ਨਹੀਂ ਸੀ। ਨੀਲਮ ਸਭ ਤੋਂ ਛੋਟੀ ਕੁੜੀ ਇਸ ਸਭ ਕੁੱਝ ਲਈ ਜੁੰਮੇਵਾਰ ਸੀ। ਹੁਣ ਤੋਂ 11 ਸਾਲ ਪਹਿਲਾਂ ਜਦੋਂ ਉਹ 15 ਸਾਲਾਂ ਦੀ ਸੀ, ਅਜੇ ਤੱਕ ਉਸ ਦਾ ਵਿਆਹ ਨਹੀਂ ਹੋਇਆ ਸੀ, ਜਿਸ ਨੂੰ ਪਹਿਲਾਂ ਤੋਂ ਹੀ ਵਿਆਹ ਦੀ ਖਾਹਸ਼ ਸੀ ਉਹ ਦੂਸਰੀਆਂ ਭੈਣਾਂ ਨਾਲੋਂ ਘੱਟ ਸਿਰਫ਼ ਅੱਠ ਜਮਾਤਾਂ ਹੀ ਪੜੀ ਸੀ, ਇਸੇ ਕਰਕੇ ਉਸਨੇ ਈਰਖਾ ਵਿੱਚ ਸਰਟੀਫੀਕੇਟ ਪਾੜੇ, ਅਤੇ ਵਿਆਹ ਦੀ ਖਾਹਸ਼ ਕਰਕੇ ਗੁਲਾਬੀ ਚੁੰਨੀ ਦੀ ਮੰਗ ਕਰਦੀ ਜੋ ਕਿ ਵਿਆਹ ਕਰਨ ਦੀ ਹੀ ਮੰਗ ਸੀ। ਦਰਸ਼ਨਾਂ ਸਿੰਗਲਾਂ ਨਾਂ ਦੀ ਕੁੜੀ ਨੂੰ ਘਰ ਨੂੰ ਕੋਈ ਮੈਂਬਰ ਨਹੀਂ ਸੀ ਜਾਣਦਾ ਤੇ ਉਹ ਬਹੁਤ ਪਹਿਲਾਂ ਮਰ ਚੁੱਕੀ ਸੀ। ਨੀਲਮ ਉਸ ਦੇ ਨਾਂ ਹੇਠਾਂ ਇਹ ਸਾਰੀਆਂ ਕਾਰਵਾਈਆਂ ਕਰਦੀ। ਸਾਡੇ ਉਥੇ ਬੈਠਿਆਂ ਤੋਂ ਹੀ ਇੱਕ ਚਿੱਠੀ ਬਾਹਰ ਮੰਜੇ ਉੱਤੇ ਲਿਖ ਕੇ ਰੱਖੀ ਗਈ। ਇਹ ਚਿੱਠੀ ਸਾਨੂੰ ਘਰ ਵਾਲਿਆਂ ਵਿਖਾਈ ਜਿਸ ਵਿੱਚ ਲਿਖਿਆ ਸੀ ਕਿ ਮੈਨੂੰ ਕੋਈ ਸਾਧ ਸੰਤ ਨਹੀਂ ਫੜ ਸਕਿਆ ਇਹ ਕਿਧਰੋਂ ਆ ਗਏ ਜਾਦੂਗਰ। ਇਹ ਸਾਰੇ ਤੁਹਾਡੇ ਪੈਸੇ ਠੱਗਣ ਨੂੰ ਫਿਰਦੇ ਹਨ। ਇਸ ਤੋਂ ਪਿਛੋਂ ਘਰ ਦੇ ਸਾਰੇ ਮੈਂਬਰਾਂ ਨੂੰ ਕੁੱਝ ਲਾਈਨਾਂ ਦੁਬਾਰਾ ਲਿਖਣ ਲਈ ਦਿੱਤੀਆਂ। ਬੇਸ਼ਕ ਨੀਲਮ ਚਿੱਠੀਆਂ ਅਰਧ ਚੇਤਨ ਮਨ ਵਿੱਚ ਲਿਖਦੀ ਸੀ ਜਿਸ ਕਰਕੇ ਉਸ ਦੀ ਚੇਤਨ ਮਨ ਦੀ ਲਿਖਾਈ ਵਿੱਚ ਕਾਫੀ ਫਰਕ ਸੀ ਪਰ ਅੱਖਰਾਂ ਦੀ ਬਣਾਵਟ ਤਾਂ ਉਹ ਨਹੀਂ ਸੀ ਬਦਲ ਸਕਦੀ ਦੂਜੀ ਗੱਲ ਇਹ ਸੀ ਜੋ ਉਸ ਨੇ 'ਜਾਮਨੀ' ਸ਼ਬਦ 'ਨ' ਅੱਖਰ ਨਾਲ ਪਾਉਂਣਾ ਹੈ ਤਾਂ ਉਹ ਅਰਧ-ਚੇਤਨ ਮਨ ਵਿੱਚ ਵੀ 'ਨ' ਨਾਲ ਪਾਵੇਗੀ 'ਣ' ਨਾਲ ਨਹੀਂ। ਅਖੀਰ ਵਿੱਚ ਅਸੀਂ ਉਸ ਨੂੰ ਸੰਮੋਹਕ ਨੀਂਦ ਵਿੱਚ ਲਿਆ ਕੇ ਇਹਨਾਂ ਘਟਨਾਵਾਂ ਬਾਰੇ ਇਕਬਾਲ ਕਰਵਾਇਆ ਅਤੇ ਅੱਗੇ ਤੋਂ ਅਜਿਹੀਆਂ ਘਟਨਾਵਾਂ ਨਾ ਕਰਨ ਦਾ ਵਾਅਦਾ ਲਿਆ। ਅਤੇ ਫਿਰ ਉਹ ਠੀਕ ਹੋਈ ਅਤੇ ਅੱਜ 6 ਮਹੀਨੇ ਬੀਤਣ ਉਪਰੰਤ ਉਸ ਘਰ ਵਿੱਚ ਭੂਤ ਵੱਲੋਂ ਖੋਲਿਆ ਡਾਕਖਾਨਾ ਬੰਦ ਹੈ।

### ਰੋਕੜੀ ਦੇ ਅਰਥ

ਕਰਨੈਲ ਬਾਗੀ

ਉਮਰ ਨਾ ਗਾਲ ਇਸ ਤਰਾਂ
ਤਕਦੀਰ ਦੇ ਦਰ ਤੇ ਮੱਥਾ ਟੇਕ
ਗੱਲ ਤਾਂ ਜਮਾਂ ਤੇ ਖਰਚ ਦੀ
ਰੋਕੜੀ ਦੇ ਅਰਥ ਸਮਝਣ ਦੀ ਏ !

---

23 ਦੀ

ਮੁਕਰ ਨਾ ਜਾਵੇ) ਤਾਂ 'ਸੰਤ' ਆਪਣੇ ਵਚਨਾਂ ਤੋਂ ਬਿਲਕੁਲ ਮੁਕਰ ਗਿਆਂ ਕਹਿਣ ਲਗਾ—ਮੈਂ ਕਿਸੇ ਨਾਲ ਸ਼ਰਤ -ਸੁਰਤ ਨਹੀਂ ਲਾਈ-ਤੁਸੀਂ ਜੇ ਕਿਸੇ ਚੀਜ਼ ਨੂੰ ਨਹੀਂ ਮੰਨਣਾ ਨਾ ਮੰਨੋ ਆਪਣੀ ਕੋਈ ਜਦਾਈ ਨਹੀਂ .. ਵਗੈਰਾ ਵਗੈਰਾ ਕਿਉਂ ਕਿ 'ਸੰਤ' ਆਪਣੇ ਕਹੇ ਹੋਏ ਬਚਨਾਂ ਤੋਂ ਮੁੱਕਰ ਗਿਆ ਸੀ ਇਸ ਲਈ ਲੋਕਾਂ ਦਾ ਖੂਨ ਖੋਲ ਉਠਿਆ। ਲੋਕ ਤੂੰ-ਤੂੰ ਮੈਂ-ਮੈਂ ਕਰਨ ਲੱਗੇ-ਪਰ ਉਹਨਾਂ ਨੂੰ ਰੋਕ ਲਿਆ ਗਿਆ। ਅੰਤ ਤੇ ਲੋਕ-ਸ਼ਕਤੀ ਅੱਗੇ 'ਸੰਤ' ਨੂੰ ਇਹ ਕਹਿ ਕੇ ਖਹਿੜਾ ਛੁੜਾਉਣਾ ਪਿਆ। ਮੈਂ ਤੁਹਾਨੂੰ ਕੋਈ ਚੀਜ਼ ਨਹੀਂ ਦਿਖਾ ਸਕਦਾ-ਮੇਰੇ ਕੋਲ ਅਜਿਹੀ ਕੋਈ ਸ਼ਕਤੀ ਨਹੀਂ ਹੈ ਜਿਸਦੇ ਨਾਲ ਮੈਂ ਤੁਹਾਨੂੰ ਇਹ ਸਭ ਕੁਝ ਦਿਖਾ ਸਕਾਂ-ਤੁਸੀਂ ਜਿੱਤੇ -ਮੈਂ ਹਾਰਿਆ ਆਦਿ।

ਇਸ ਤੋਂ ਬਾਅਦ ਲੋਕਾਂ ਦਾ ਕਾਫਲਾ ਪਿੰਡ ਵੱਲ ਨੂੰ ਆ ਪਰਤਿਆ। ਲੋਕਾਂ ਦੇ ਮੂੰਹ ਇਹ ਆਵਾਜ਼ ਸੁਣੀ ਜਾ ਸਕਦੀ ਸੀ-ਅਸੀਂ ਤਾਂ ਪਹਿਲਾਂ ਹੀ ਇਹਨਾਂ ਚੀਜ਼ਾਂ ਨੂੰ ਨਹੀਂ ਸੀ ਮੰਨਦੇ-ਹੁਣ ਤਾਂ ਹੋਰ ਵੀ ਪੱਕੀ ਗੱਲ ਹੋ ਗਈ ਹੈ-ਇਹ ਤਾਂ ਸਭ ਮਨ ਦੇ ਭਰਮ ਨੇ ਵਗੈਰਾ ਵਗੈਰਾ। ਸੋ ਇਸ ਘਟਨਾ ਨੇ ਪਿੰਡ ਦੇ ਬੱਚੇ ਤੋਂ ਲੈ ਕੇ ਬਜ਼ੁਰਗ ਤੱਕ ਆਪਣਾ ਕਾਫੀ ਚੰਗਾ ਪ੍ਰਭਾਵ ਛੱਡਿਆ ਹੈ। ਸਭ ਤੋਂ ਜਿਆਦਾ ਅਸਰ ਨਵੀਂ ਪਨੀਰੀ ਤੇ ਪਿਆ ਹੈ ਕਿਉਂ ਕਿ ਅਗਲੇ ਦਿਨ ਹੀ ਉਹਨਾਂ ਨੇ ਆਪਣੇ ਮਨ 'ਤੇ ਪਏ ਪ੍ਰਭਾਵਾਂ ਨੂੰ ਮੇਰੇ ਕੋਲ ਇੰਜ ਜਾਹਿਰ ਕੀਤਾ-'ਮਾਸਟਰ ਜੀ! ਹੁਣ ਠੀਕ ਐ ਜੀ-ਅਸੀਂ ਵੀ ਹੁਣ ਇਹਨਾਂ ਚੀਜ਼ਾਂ ਨੂੰ ਨਹੀਂ ਮੰਨਦੇ। ਪਹਿਲਾਂ ਤਾਂ ਥੋੜੀਆਂ ਗੱਲਾਂ ਦਾ ਸੱਚ ਨਹੀਂ ਸੀ ਆਉਂਦਾ ਹੁਣ ਅਸੀਂ ਤੁਹਾਡੇ ਨਾਲ ਐ ਜੀ।' ਤੇ ਸਚਮੁਚ ਹੀ ਬੱਚਿਆਂ ਦੇ ਇਸ ਉਤਸ਼ਾਹ ਨੇ ਮੈਨੂੰ ਇਕ ਨਵੀਂ ਪ੍ਰੇਰਣਾ ਬਖਸ਼ੀ ਹੈ।



# ਹੱਡ-ਬੀਤੀਆਂ ਜੱਗ-ਬੀਤੀਆਂ

ਧਾਰਮਿਕ ਵਾਤਾਵਰਨ ਵਿਚ ਪੈਦਾ ਹੋਣ ਅਤੇ ਪਲੇ ਹੋਣ ਕਰਕੇ ਮੇਰਾ ਵਹਿਮਾਂ, ਭਰਮਾਂ ਦਾ ਸ਼ਿਕਾਰ ਹੋਣਾ ਕੁਦਰਤੀ ਸੀ, ਭਾਵੇਂ ਮੈਂ ਹੁਣ ਸਾਰੇ ਵਹਿਮਾਂ ਭਰਮਾ ਤੋਂ ਮੁਕਤ ਹਾਂ।

ਦਸਵੀਂ ਪਾਸ ਕਰਨ ਤੋਂ ਪਿਛੋਂ ਮੈਂ ਨੌਕਰੀ ਦੀ ਭਾਲ ਵਿੱਚ ਬਹੁਤ ਹੱਥ ਪੈਰ ਮਾਰ ਰਿਹਾ ਸਾਂ। ਘਰ ਵਿਚ ਆਰਥਿਕ ਹਾਲਤ ਚੰਗੀ ਨਹੀਂ ਸੀ ਇਨਾਂ ਹੀ ਦਿਨਾਂ ਵਿੱਚ ਮੈਂ C R P.F. ਦੀ ਭਰਤੀ ਬਾਰੇ ਸੁਣਿਆ ਜੋ ਬਹਾਦਰਪੁਰ ਦੇ ਕਿਲ੍ਹੇ ਵਿਖੇ ਹੋਣੀ ਸੀ।

ਮੈਂ ਸਾਡੇ ਪਿੰਡ ਦੇ ਪੁਰਾਣੇ ਸੰਤਾਂ ਤੋਂ ਨੌਕਰੀ ਬਾਰੇ ਪੁਛਿਆ ਉਨਾਂ ਨੇ ਮੈਨੂੰ ਇਹ ਹਦਾਇਤ ਕੀਤੀ ਕਿ ਜਿਸ ਦਿਨ ਤੂੰ ਨੌਕਰੀ ਲਈ ਜਾ ਰਿਹਾ ਹੈ ਉਸ ਦਿਨ ਉਧਰ (ਪਟਿਆਲੇ ਵੱਲ) ਜਾਣ ਲਈ ਚੰਗਾ ਨਹੀਂ ਪ੍ਰੰਤੂ 'ਸ਼ੁਭ ਮਹੂਰਤ' ਨਿਕਾ-ਲਿਆ ਗਿਆ ਜਿਸ ਅਨੁਸਾਰ ਮੈਂ ਤਾਰਿਆਂ ਦੀ ਛਾਵੇ ਪਿੰਡ ਦੀ ਜੂਹ (ਹੱਦ) ਟੱਪਣੀ (ਲੰਘਣੀ) ਸੀ। ਮੇਰੇ ਨਾਲ ਤਿੰਨ ਹੋਰ ਦੋਸਤ (ਹਾਕਮ, ਹਰਜੀਤ ਅਤੇ ਜਰਨੈਲ) ਵੀ ਸਨ। ਮੈਨੂੰ ਇਕ ਹੋਰ ਕੰਮ ਕਰਨ ਲਈ ਵੀ ਆਖਿਆ ਗਿਆ ਜਿਸ ਅਨੁਸਾਰ, ਚਿੱਟੀਆਂ ਰੱਤੀਆਂ ਕੋਲੇ ਦੇ ਪਾਣੀ ਵਿਚ ਰਗੜ ਦੇ ਮੱਥੇ ਤਿੱਲਕ ਕਰਨਾ ਸੀ।

ਮੈਂ ਸਾਰੀਆਂ ਦੱਸੀਆਂ ਗੱਲਾਂ ਤੇ ਅਮਲ ਕੀਤਾ ਚਿੱਟੀਆਂ ਰੱਤੀਆਂ ਮੈਨੂੰ ਡੇਰੇ ਵਿਚੋਂ ਹੀ ਮਿਲ ਗਈਆਂ ਸਨ ਮੈਂ ਤਿੱਲਕ ਲਗਾਇਆ ਅਤੇ ਮੇਰੇ ਨਾਲ ਦੇ ਸਾਥੀਆਂ ਦੇ ਵੀ ਤਿਲਕ ਲੱਗਾ ਦਿੱਤਾ। ਅਸੀਂ ਤੜਕੇ ਚਾਰ ਵੱਜੇ ਹੀ ਘਰੋਂ ਚੱਲ ਪਏ ਅਤੇ ਤਾਰਿਆਂ ਦੀ ਛਾਵੇ ਬਡਬਰ ਪਹੁੰਚ ਗਏ ਅਤੇ ਇਥੇ ਅਸੀਂ ਪਹਿਲੀ ਬੱਸ ਫੜ੍ਹ ਲਈ ਅਤੇ 8 ਵਜੇ ਦੇ ਕਰੀਬ ਬਹਾਦਰ ਪੁਰ (ਭਰਤੀ ਵਾਲੀ ਥਾਂ) ਤੇ ਪਹੁੰਚ ਗਏ।

11 ਵਜੇ ਦੇ ਲਗਭਗ ਉਥੇ ਦੋ-ਢਾਈ ਹਜ਼ਾਰ (2-2$\frac{1}{2}$) ਦੇ ਕਰੀਬ ਉਮੀਦਵਾਰ ਪਹੁੰਚ ਗਏ। ਇਕ ਅਫਸਰ ਨੇ ਕਿਹਾ ਕਿ ਭਰਤੀ ਰੋਪੜ ਵਿਖੇ ਤਬਦੀਲ ਕਰ ਦਿਤੀ ਗਈ ਹੈ ਅਤੇ ਸ਼ਾਮ 5 ਵੱਜੇ ਤੱਕ ਹੋਵੇਗੀ।

ਸਾਡੇ 'ਸ਼ੁਭ-ਮਹੂਰਤ' ਨੇ ਸਾਨੂੰ ਰੋਪੜ ਜਾਣ ਲਈ ਦ੍ਰਿੜਕਰ ਦਿੱਤਾ ਭਾਵੇਂ ਬਾਕੀ ਬਹੁਤ ਸਾਰੇ ਮੁੰਡੇ ਆਪਣੇ ਆਪਣੇ ਘਰਾਂ ਨੂੰ ਚਲੇ ਗਏ ਪਰ ਅਸੀਂ ਚਾਰੇ ਰੋਪੜ ਪਹੁੰਚ ਗਏ। ਭਰਤੀ ਹੋ ਰਹੀ ਸੀ ਅਸੀਂ ਵੀ ਲਾਇਨ ਵਿੱਚ ਖੜੇ ਹੋ ਗਏ।

ਭਾਵੇਂ ਅਸੀਂ ਸਰੀਰਕ ਤੌਰ ਤੇ ਫਿਟ ਸਾਂ ਅਤੇ ਵਿਦਿਅਕ ਯੋਗਤਾਵਾਂ ਪੂਰੀਆਂ ਕਰਦੇ ਸਾਂ ਤਾਂ ਵੀ ਸਾਨੂੰ ਅਨਫਿੱਟ ਕਰ ਦਿੱਤਾ। ਇਸ ਦੇ ਉਲਟ ਸਿਫਾਰਸ਼ ਵਾਲੇ ਅਤੇ ਰਿਸ਼ਵਤ ਦੇਣ ਵਾਲੇ ਰੱਖ ਲਏ ਗਏ ਅਤੇ ਸਾਡੇ 'ਤਿੱਲਕ' ਅਤੇ ਸ਼ੁਭ-ਲਗਨ ਦੀ ਕੋਈ ਮਹੱਤਤਾ ਨਾ ਰਹੀ। ਹੈਰਾਨੀ ਦੀ ਗੱਲ ਹੈ ਕਿ ਸਾਡੇ ਵਿਚੋਂ ਕਿਸੇ ਨੇ ਵੀ 'ਤਿੱਲਕ' ਬਾਰੇ ਜਾਂ ਸ਼ੁਭ-ਲਗਨ ਬਾਰੇ ਸੰਤਾਂ ਕੋਲ ਸ਼ਕਾਇਤ ਨਹੀਂ ਕੀਤੀ।

ਵਾਹਵਾ ਜੋਖਮ ਉਠਾਉਣ ਮਗਰੋਂ ਅਸੀਂ ਘਰ ਮੁੜ ਆਏ। ਜਦ ਅੱਜ ਮੈਂ ਇਹ ਲਿਖ ਰਿਹਾ ਸਾਂ ਤਾਂ ਮੈਨੂੰ ਸ਼ਰਮ ਜਿਹੀ ਆ ਰਹੀ ਹੈ ਕਿ ਮੈਂ ਕਿੰਨ੍ਹਾਂ ਗਲਤ ਰਿਹਾ ਹਾਂ!

ਖੁਸ਼ਮਿੰਦਰ ਸਿੰਘ 'ਬਾਲੀਆ'
ਆਈ. ਟੀ. ਆਈ. ਸੁਨਾਮ

ਅਜ ਤੋਂ ਤਿੰਨ ਸਾਲ ਪਹਿਲਾਂ ਮੈਂ ਬੇਰੁਜਗਾਰ ਸੀ। ਬੀ ਏ ਪਾਸ ਸੀ। ਮੇਰੀ ਧਰਮ ਪਤਨੀ ਬਚਪਨ ਤੋਂ ਹੀ ਬੜੀ ਸ਼ਰਧਾਲੂ ਸੀ। ਮੈਂ ਸਮਝਦਾ ਸੀ ਭਗਵਾਨ ਦਾ ਨਾ ਲੈਣ ਨਾਲ

ਬਾਕੀ ਸਫਾ 28 ਤੇ




ਸੰਪਾਦਕ - ਤਰਕਸ਼ੀਲ

ਪੋਸਟ ਬਾਕਸ ਨੰ: 48

ਕੋਟ ਕਪੂਰਾ

151204 (ਭਾਰਤ)

ਅੰਤਾਂ ਦੇ ਅੰਧ ਵਿਸ਼ਵਾਸ਼ੀ ਜਾਨੂੰਨੀ ਫਿਰਕਾ ਪ੍ਰਸਤ ਤਰਕਹੀਣ ਸਾਡੇ ਸਮਾਜਿਕ ਵਾਤਾਵਰਣ ਵਿਚ ਤਰਕਸ਼ੀਲ ਦੇ ਸ਼ੁਭ ਆਗਮਨ ਤੇ ਲੱਖ-2ਵਧਾਈ ।

ਦੋਸਤੋ ! ਬੇਸ਼ੱਕ ਅਸੀਂ ਕਾਫੀ ਸਮੇਂ ਤੋਂ ਇਕਲੇ ਇਕ-ਹਿਰੇ ਅੰਨੇ ਧਾਰਮਿਕ ਵਿਸ਼ਵਾਸ਼, ਜਾਦੂ ਟੂਣਿਆਂ, ਜੰਤਰਾਂ ਮੰਤਰਾਂ, ਭੂਤਾਂ, ਜਿੰਨਾ, ਪ੍ਰੇਤਾਂ ਦਾ ਮਖੌਲ ਉਡਾਉਂਦੇ ਤੇ ਲੋਕਾਂ ਨੂੰ ਇਸ ਤਰ੍ਹਾਂ ਦੇ ਮੇਲਿਆਂ ਤੋਂ ਦੂਰ ਰਹਿਣ ਦੀ ਗੱਲ ਕਰਦੇ ਹਾਂ । ਪਰ ਜਿਸ ਨਿੱਗਰ ਤੇ ਸ਼ਾਰਥਿਕ ਢੰਗ ਨਾਲ ਤਰਕਸ਼ੀਲ ਸੋਸਾਇਟੀ ਅੰਧ ਵਿਸ਼ਵਾਸ਼ੀ ਦੇ ਕੋਹੜ ਦੀਆਂ ਜੜ੍ਹਾਂ ਵਿਚ ਕੁਹਾੜਾ ਵਾਹ ਰਹੀ ਹੈ । ਉਹ ਦਿਨ ਦੂਰ ਨਹੀਂ ਜਦੋਂ ਇਸ ਚੰਦਰੇ ਸਮਾਜਿਕ ਕੋਹੜੀ ਰੁੱਖ ਦੀਆ ਜੜ੍ਹਾਂ ਸੂਰਜ ਵਲ ਹੋ ਜਾਣਗੀਆਂ ਅਤੇ ਬਹੁਗਿਣਤੀ ਮਿਹਨਤੀ ਜਮਾਤ ਤਰਕਸ਼ੀਲ ਬਣ ਜਾਏਗੀ ਸਗੋਂ ਅੱਜ ਦੇ ਅੱਤ ਦੇ ਜਾਨੂੰਨੀ ਦੌਰ ਵਿਚ ਤਰਕਸ਼ੀਲ ਦਾ ਕਾਰਜ ਹੋਰ ਵੀ ਮਹੱਤਵ ਪੂਰਣ ਹੋ ਜਾਂਦਾ ਹੈ ਜਦੋਂ ਅੰਨੇ ਧਾਰਮਿਕ ਵਿਸ਼ਵਾਸ ਵਿਚ ਗੁਸੇ ਜਾਨੂੰਨੀ ਟੋਲੇ ਆਪਣਿਆਂ ਦੇ ਹੀ ਆਹੂ ਲਾਉਣ ਤੇ ਤੁਲੇ ਹੋਏ ਹਨ ਇਸ ਅੱਤ ਦੇ ਗੰਧਲੇ ਮਾਹੌਲ ਵਿਚ ਤਰਕਸ਼ੀਲ ਦੀ ਜ਼ਿੰਮੇਵਾਰੀ ਬੇਹੱਦ ਵਿਸ਼ਾਲ ਹੈ । ਆਸ ਹੈ ਤਰਕਸ਼ੀਲ ਆਪਣੇ ਤਰਕ ਦੇ ਆਸਰੇ ਉਲੀਕੇ ਪ੍ਰੋਗਰਾਮ ਤੋਂ ਕਿੱਤੇ ਵੱਧ ਸਿੱਟੇ ਕੱਢੇਗਾ

ਅਸੀਂ ਤਰਕਸ਼ੀਲ ਦੀ ਹਰ ਤਰ੍ਹਾਂ ਦੀ ਸਹਾਇਤਾ ਕਰਨ ਲਈ ਵਚਨ ਬੱਧ ਹਾਂ ।

ਸ਼ੁਭ ਇਛਾਵਾਂ ਸਹਿਤ। ਤੁਹਾਡਾ ਦੋਸਤ !

ਜਸਵਿੰਦਰ ਸਿੰਘ ਬਰਸਟ

(ਪਟਿਆਲਾ)

ਮੈਗਜ਼ੀਨ ਦਾ ਪਹਿਲਾ ਅੰਕ ਪ੍ਰਾਪਤ ਹੋਇਆ । ਇਸ ਸਬੰਧੀ ਕੁਝ ਗੱਲਾਂ ਧਿਆਨ 'ਚ ਲਿਆਉਣੀਆਂ ਚਾਹੁੰਦੇ ਹਾਂ

1. ਮੈਟਰ ਦੀ ਕੰਪੋਜ਼ਿੰਗ ਸ਼ਲਾਘਾਯੋਗ ਨਹੀਂ ਹੈ । ਕਈ ਤਰੁਟੀਆਂ ਹਨ ।
2. ਪਹਿਲਾਂ ਅੰਕ ਆਪਣਾ ਲੋੜੀਦਾ ਪ੍ਰਭਾਵ ਨਹੀਂ ਦਿੰਦਾ
3. ਮੈਗਜ਼ੀਨ ਦੀ ਕੀਮਤ 3 ਰੁਪਏ ਪ੍ਰਤੀ ਕਾਪੀ ਜ਼ਿਆਦਾ ਹੈ, ਕਿਉਂਕਿ ਮੈਟਰ ਘੱਟ ਹੈ ।
4. ਮੈਟਰ ਵਿਚ ਵੱਧ ਤੋਂ ਵੱਧ ਸੁਸਾਇਟੀਆਂ ਨੂੰ ਨੁਮਾਂਇੰਦਗੀ-ਦੇਣੀ ਚਾਹੀਦੀ ਹੈ ਕਿਉਂਕਿ ਹਰ ਇਲਾਕੇ ਦੇ ਲੋਕ ਆਪਣੇ ਇਲਾਕੇ ਦੀ ਖਬਰ ਨੂੰ ਪੜਨ ਵਿਚ ਵਧ ਦਿਲਚਸਪੀ ਲੈ ਦੇਂ ਹਨ ।

ਸਾਡੇ ਖਿਆਲ ਵਿਚ ਸਾਰਾ ਹੀ ਸੰਪਾਦਕੀ ਬੋਰਡ ਪੇਪਰ ਕੱਢਣ ਦੇ ਮਾਮਲੇ ਵਿਚ ਨਵਾਂ ਹੈ ਇਸ ਕਰਕੇ ਸਮਸਿਆਵਾਂ ਆਉਣੀਆਂ ਕੁਦਰਤੀ ਹਨ ਸੋ ਹੋਰ ਵੱਧ ਮਿਹਨਤ ਦੀ ਲੋੜ ਹੈ ।

—ਡਾ. ਅਜੀਤ ਪਾਲ,-ਕੇਵਲ

ਰਾਮਪੁਰਾ ਫੂਲ

—ਮੇਰੇ ਵਲੋਂ ਤਹਾਡੇ ਇਸ ਨਵੇਂ ਮੈਗਜ਼ੀਨ 'ਤਰਕਸ਼ੀਲ' ਦੇ ਸੰਪਾਦਕਾਂ ਨੂੰ ਲੱਖ ਲੱਖ ਵਧਾਈ ਹੋਵੇ । ਤੁਹਾਡੇ ਇਸ ਉਠਾਏ ਨਵੇਂ ਕਦਮ ਦੀ ਜਿੰਨੀ ਪ੍ਰਸੰਸਾ ਕੀਤੀ ਜਾਵੇ ਥੋੜੀ ਹੈ । ਤੁਹਾਡੇ ਜਿੰਨੇ ਵੀ ਲੇਖ ਇਸਦੇ ਪਹਿਲੇ ਅੰਕ ਵਿੱਚ ਛਪੇ ਹਨ, ਸਾਰੇ ਹੀ ਸ਼ਲਾਘਾ ਯੋਗ ਸਨ ।

ਸਾਨੂੰ ਸਚਾਈ ਤੇ ਚਲਦਿਆਂ ਕੁਝ ਵੀ ਕਹਿਣ ਤੋਂ ਝਿਜਕ ਨਹੀਂ ਹੋਣੀ ਚਾਹੀਦੀ । ਉਹ ਇਨਸਾਨ ਆਪਣੇ ਆਪ ਨੂੰ ਇਨਸਾਨ ਕਹਾਉਣ ਦਾ ਹੱਕਦਾਰ ਨਹੀਂ ਜੋ ਸੱਚ ਨੂੰ ਸੱਚ ਤੇ ਝੂਠ ਨੂੰ ਝੂਠ ਕਹਿਣ ਦੀ ਹਿੰਮਤ ਨਾ ਰਖਦਾ ਹੋਵੇ । ਪਿਛਲੇ ਸਾਰੇ ਧਾਰਮਿਕ ਗ੍ਰੰਥਾਂ ਵਿੱਚ ਕਾਲਪਨਿਕ ਕਹਾਣੀਆਂ ਹਨ ਜੋ ਆਪਣੀ ਅਸਲੀਅਤ ਨੂੰ ਸਿੱਧ ਕਰਨ ਵਿੱਚ ਨਾਕਾਮ-ਯਾਬ ਹਨ । ਪਰ ਅਫਸੋਸ ਤਾਂ ਇਸ ਗੱਲ ਦਾ ਹੈ ਕਿ ਅੱਜ ਦੇ ਪੜੇ ਲਿਖੇ ਵੀ ਇਸ ਗੱਲ ਨੂੰ ਮੰਨਣ ਨੂੰ ਤਿਆਰ ਨਹੀਂ ਹਨ । ਜੇ ਇਹੋ ਜਿਹੇ ਮੈਗਜ਼ੀਨ ਉਹਨਾਂ ਦੀ ਸੋਚਣ ਸ਼ਕਤੀ ਨੂੰ ਬਦਲਣ ਲਈ ਆਪਣਾ ਪੂਰਾ ਪ੍ਰਭਾਵ ਪਾਉਣਗੇ ਤਾਂ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਸਾਡੇ ਦੇਸ਼ ਵਿਚੋਂ ਅੰਧ-ਵਿਸ਼ਵਾਸੀ ਦੂਰ ਹੋ ਸਕੇਗੀ । ਅੱਜ ਸਭ ਕੁੱਝ ਸਾਇੰਸ ਨੇ ਕਰ ਵਿਖਾ-ਇਆ ਹੈ, ਇਸਦੇ ਬਾਵਜੂਦ ਵੀ ਜੇ ਕਰ ਲੋਕ ਧਰਮ ਨੂੰ ਸਾਇੰਸ ਤੋਂ ਵੱਧ ਮਹੱਤਤਾ ਦਿੰਦੇ ਹਨ ਤਾਂ ਇਸ ਤੋਂ ਉਹਨਾਂ ਦੀ ਬੇ-ਸਮਝੀ ਹੀ ਜ਼ਾਹਰ ਹੁੰਦੀ ਹੈ ।

ਇੱਕ ਵਾਰ ਫਿਰ ਤੁਹਾਡੇ ਇਸ ਸ਼ਲਾਘਾ ਯੋਗ ਕਦਮ ਲਈ ਬਹੁਤ ਵਧਾਈ ।

ਬਾਵਾ ਸਿੰਘ, ਸਜਿੰਦਰਪਾਲ ਸਿੰਘ

ਫੱਲੇਵਾਲ (ਲੁਧਿਆਣਾ)

'ਤੇ ਦੇਵ ਪਰੁਸ਼ ਹਾਰ ਗਏ, 'ਦੇਵ ਦੈਂਤ ਤੇ ਰੂਹਾਂ ਅਤੇ 'ਰੋਸ਼ਨੀ' ਕਿਤਾਬਾਂ ਪੜ੍ਹਨ ਤੋਂ ਬਾਅਦ ਕਾਫੀ ਉਡੀਕ ਬਾਅਦ ਤੁਹਾਡਾ ਪਰਚਾ 'ਤਰਕਸ਼ੀਲ' ਮਿਲਿਆ ਬੇਹੱਦ ਖੁਸ਼ੀ ਹੋਈ ਤੁਹਾਡੇ ਦੁਆਰਾ ਚੁਕਿਆ ਇਹ ਕਦਮ ਮਨੁੱਖਤਾ ਦੀ ਸਭ ਤੋਂ ਵੱਡੀ ਸੇਵਾ ਹੈ । ਭੋਲੇ ਭਾਲੇ ਲੋਕਾਂ ਨੂੰ ਸੰਤਾਂ ਮਹਾਤਮਾਂ ਦੇ ਭੇਸ ਵਿਚ ਲੁਟਣ ਵਾਲਿਆਂ ਦੀ ਕੋਈ ਕਮੀ ਨਹੀਂ, ਪਰ ਲੋਕਾਂ ਨੂੰ ਸਿੱਧੇ ਰਾਹ ਪਾਉਣ ਵਾਲਾ ਅਤੇ ਧਾਰ-ਮਿਕ ਪਾਖੰਡਾਂ ਨੂੰ ਲੋਕਾਂ ਅੱਗੇ ਦੱਸਣ ਵਾਲਾ ਕੋਈ ਨਹੀਂ ਸੀ । ਇਹ ਕਮੀ ਹੁਣ ਤੁਸੀਂ ਪੂਰੀ ਕਰ ਰਹੇ ਹੋ ।

ਗੁਰਦਿੱਤ ਸਿੰਘ ਰਾਜਪੂਤ

ਸਮਾਧ ਭਾਈ (ਫਰੀਦਕੋਟ)

—ਮੈਂ ਰੈਸ਼ਨੇਲਿਸਟ ਸੋਸਾਇਟੀ ਪੰਜਾਬ ਦਾ ਬੁਲਾਰਾ ਤਰਕਸ਼ੀਲ ਪੜ੍ਹਿਆ । ਜਿਸਨੂੰ ਪੜ੍ਹਕੇ ਮੈਨੂੰ ਬਹੁਤ ਖੁਸ਼ੀ ਹੋਈ ਕਿ ਆਪ ਜੀ ਨੇ ਇਹੋ ਜਿਹਾ ਰਸਾਲਾ ਛਪਵਾ ਕੇ ਲੋਕਾ ਦੇ ਭਰਮ ਭੁਲੇਖੇ ਦੂਰ ਕੀਤੇ ਹਨ ।

ਤਰਸੇਮ ਚੰਦ ਗਰਗ

ਚੱਕ ਰਾਮ ਸਿੰਘ ਵਾਲਾ (ਬਠਿੰਡਾ)

—ਸਭ ਤੋਂ ਪਹਿਲਾਂ ਮੇਰੇ ਵਲੋਂ ਆਪ ਜੀ ਨੂੰ ਰਸਾਲੇ ਤਰਕਸ਼ੀਲ ਦੇ ਪਹਿਲੇ ਅੰਕ ਦੇ ਨਿਕਲਣ ਤੇ ਲੱਖ-ਲੱਖ ਵਧਾਈ ਹੋਵੇ । ਮੈਂ ਆਸ ਕਰਦਾ ਹਾਂ ਕਿ ਇਹ ਰਸਾਲਾ ਜਲਦੀ ਹੀ ਮਾਸਿਕ ਪੱਤਰ ਬਣਕੇ ਸਾਡੇ ਸਾਹਮਣੇ ਆਵੇਗਾ । ਰਸਾਲੇ ਵਿੱਚ ਰਾਹੁਲ ਸੰਕਰਤ ਇਨ ਦਾ ਲਿਖਿਆ ਲੇਖ 'ਤੁਹਾਡੇ ਧਰਮ ਦੀ ਖੈ' ਬਹੁਤ ਹੀ ਰੋਚਕ ਸੀ ।

ਬਲਜੀਤ ਰਾਜਪੂਤ

ਕੋਟਕਪੂਰਾ

—ਮੈਂ ਆਪ ਜੀ ਦਾ ਦੋ ਮਾਸਿਕ-ਪੱਤਰ 'ਤਰਕਸ਼ੀਲ' ਅੰਕ ਨੰ: 1 ਪੜ੍ਹਿਆ । ਜਿਸ ਦੀ ਮੈਨੂੰ ਆਪ ਦੇ ਇਸ਼ਤਿਹਾਰ ਪੜ੍ਹਕੇ ਤੇ ਸੋਸਾਇਟੀ ਦੀ ਚਰਚਾ ਸੁਣਕੇ ਬਹੁਤ ਹੀ ਉਡੀਕ ਸੀ ਇਸ ਵਿਚਲੀ ਸਾਰੀ ਸਮੱਗਰੀ ਬਹੁਤ ਪ੍ਰਸੰਸਾਯੋਗ ਸੀ ਜਿਵੇਂ 'ਰੱਬ-ਭੁਲੇਖਾ' ਗੁਰਾਂਦਿੱਤਾ ਕੋਟਕਪੂਰਾ ਦੁਆਰਾ ਰਚਿਤ ਕਵਿਤਾ ਬਹੁਤ ਹੀ ਢੁੱਕਵੀ ਸੀ । ਮੈਂ ਸਰਵ ਸੋਸਾਇਟੀ ਨੂੰ ਇਸਦੇ ਅਗਾਂਹਵਧੂ ਉਦੇਸ਼ ਤੇ ਪਹਿਲੇ ਪੱਤਰ ਲਈ ਵਧਾਈ ਦਿੰਦਾ ਹਾਂ ।

ਨਿਰਮਲ ਸਿੰਘ ਸਿੱਧੂ

ਬੰਗੀ ਕਲਾ ।

ਸਾਥੀ ਜੀ ਅਸੀਂ ਸਮੂਹ ਸੋਸਾਇਟੀ ਦੇ ਮੈਂਬਰ ਆਪ ਜੀ ਨੂੰ ਤਰਕਸ਼ੀਲ ਰਸਾਲਾ ਕੱਢਣ ਦੀ ਵਧਾਈ ਦਿੰਦੇ ਹਾਂ । ਇਸ ਤੋਂ ਪਹਿਲਾਂ ਇਸ ਘਾਟ ਨੂੰ ਕਾਫੀ ਮਹਿਸੂਸ ਕੀਤਾ ਜਾਂਦਾ ਸੀ । ਇਹ ਆਪ ਜੀ ਦਾ ਇੱਕ ਸ਼ਲਾਘਾਯੋਗ ਕਦਮ ਹੈ ।

ਅਸੀਂ ਨਾਲ ਹੀ ਆਪ ਜੀ ਨੂੰ ਇਹ ਸੁਝਾਅ ਵੀ ਦਿੰਦੇ ਹਾਂ ਕਿ ਜੀਵ-ਵਿਗਿਆਨ ਅਤੇ ਜਾਦੂ ਦੇ ਟਰਿੱਕਾਂ ਬਾਰੇ ਲੇਖ ਵਿਸਥਾਰ ਪੂਰਵਕ ਦਿਆ ਕਰੋ ਕਿਉਂਕਿ ਅੱਜ ਦੇ ਪੜ੍ਹੇ ਲਿਖੇ ਲੋਕਾਂ ਨੂੰ ਵਿਗਿਆਨ ਦੀਆਂ ਠੋਸ ਦਲੀਲਾਂ ਦੀ ਬਹੁਤ ਲੋੜ ਹੈ । ਜੈ ਜਨਤਾ ।

ਜਗਰੂਪ ਚੋਹਾਨ

ਸ਼ੇਰਪੁਰ ।

ਮੈਂ ਅੱਜ ਮਿਤੀ 7-5-86 ਨੂੰ ਆਪ ਜੀ ਦਾ ਅੰਕ ਨੰ: 1 'ਤਰਕਸ਼ੀਲ' ਪੜ੍ਹਿਆ । ਪੜ੍ਹ ਕੇ ਹੱਦ ਤੋਂ ਜ਼ਿਆਦਾ ਖੁਸ਼ੀ ਹੋਈ ਕਿ ਤੁਸੀਂ ਅਜੋਕੇ ਯੁੱਗ ਵਿੱਚ ਹੋ ਰਹੀ ਲੁੱਟ ਖਸੁੱਟ ਬਾਰੇ ਖੋਲ੍ਹ ਕੇ ਚਾਨਣਾ ਪਾਇਆ । ਅੱਜ ਕੱਲ੍ਹ ਸਿਆਣੇ ਪੰਡਿਤ, ਮਹੰਤ, ਸ਼ਰੇਆਮ ਅੱਖਾਂ ਵਿੱਚ ਘੱਟਾ ਪਾ ਕੇ ਲੋਕਾਂ ਨੂੰ ਲੁੱਟ ਰਹੇ ਹਨ । ਮੈਂ ਆਪ ਵਲੋਂ ਚਲਾਈ ਇਸ ਮਹਿੰਮ ਦਾ ਸ਼ੁਕਰਗੁਜ਼ਾਰ ਹਾਂ ।

ਪ੍ਰੇਮ ਕੁਮਾਰ

ਗਿੱਦੜਬਹਾ

—ਇਹ ਜਾਣ ਕੇ ਬਹੁਤ ਖੁਸ਼ੀ ਹੋਈ ਕਿ ਤੁਸੀਂ R.S P. ਵਲੋਂ ਪੇਪਰ ਕਢਣਾਂ ਸ਼ੁਰੂ ਕੀਤਾ ਹੈ ਜਿਸਦਾ ਪਹਿਲਾ ਅੰਕ ਪਾਠਕਾਂ ਨੂੰ ਮਿਲਿਆਂ ਬਹੁਤ ਵਧੀਆ ਲੱਗਾ । ਇਸਦੀ ਅਜੋਕੀਆਂ ਹਾਲਤਾਂ ਵਿੱਚ ਬਹੁਤ ਜ਼ਿਆਦਾ ਜ਼ਰੂਰਤ ਸੀ ।

ਮਝੈਲ ਸਿੰਘ

ਗੁਰੂ ਹਰ ਸਰਾਇ (ਫਿਰੋਜ਼ਪੁਰ)

—'ਤਰਕਸ਼ੀਲ' ਰੈਸ਼ਨੇਲਿਸਟ ਸੁਸਾਇਟੀ ਵਲੋਂ ਆਰੰਭੇ ਕਾਰਜ ਵਿੱਚ ਇੱਕ ਮੀਲ-ਪੱਥਰ ਸਾਬਿਤ ਹੋਵੇਗਾ। ਅਗਲੇ ਅੰਕਾਂ ਵਿੱਚ ਇੱਕ ਲੜੀਵਾਰ ਲੇਖ ਵੱਖੋ-ਵੱਖਰੇ ਸਾਧਾਂ ਸੰਤਾਂ ਦੀਆਂ ਕਾਲੀਆਂ ਕਰਤੂਤਾਂ ਨੂੰ ਨੰਗਾਂ ਕਰਨ ਵਾਲਾ ਛਾਪਣਾ ਸ਼ੁਰੂ ਕਰੋ। ਅਤੇ ਪੀ. ਸੀ. ਸਰਕਾਰ ਵਰਗੇ ਕਲਾਕਾਰਾਂ ਨਾਲ ਇੰਟਰਵਿਊ ਵੀ ਛਾਪੋ ਜੋ ਅਸਲੀਅਤ ਨੂੰ ਦਰਸਾ ਸਕੇ। ਪਰਚਾ ਤਰਕਸ਼ੀਲ ਸ਼ੁਰੂ ਕਰਨ ਲਈ ਇੱਕ ਵਾਰ ਫਿਰ ਧੰਨਵਾਦ।

ਸੁਰਿੰਦਰ ਸਿੰਘ ਢਿਲੋਂ
ਲੁਧਿਆਣਾ

★ਤੁਹਾਡਾ ਭੇਜਿਆ 'ਤਰਕਸ਼ੀਲ' ਮਿਲ ਗਿਆ ਹੈ। ਸ਼ੁਕਰੀਆ। ਪਰਚਾ ਮੌਜੂਦਾ ਸਮੇਂ ਵਿਚ ਇਕ ਮਸ਼ਾਲ ਹੈ ਬੁਝਣ ਨਾਂ ਦੇਣਾ।

ਮਹਿੰਦਰ ਸਾਥੀ ਮੋਗਾ

—ਮੇਰੀ ਇਹ ਕਾਫੀ ਦੇਰ ਤੋਂ ਖਾਹਿਸ਼ ਸੀ ਕਿ ਪਾਖੰਡਾਂ ਤੇ ਅੰਧ-ਵਿਸ਼ਵਾਸ਼ਾਂ ਦੇ ਖਿਲਾਫ ਕੋਈ ਮਾਸਿਕ ਪੇਪਰ ਜ਼ਰੂਰ ਛਪਣਾਂ ਚਾਹੀਦਾ ਹੈ ਜਿਸਦੀ ਸਮਾਂਜ ਨੂੰ ਬਹੁਤ ਲੋੜ ਸੀ। ਸੁਸਾਂਇਟੀ ਨੇ ਇਹ 'ਤਰਕਸ਼ੀਲ' ਪਰਚਾ ਜਾਰੀ ਕਰਕੇ ਇਕ ਮਹਾਨ ਕਮ ਕੀਤਾ ਹੈ।

ਮੁਖਤਿਆਰ ਸ਼ਿੰਘ
ਸਮਾਉ (ਬਠਿੰਡਾ)

—ਪਿਛਲੇ ਕਾਫੀ ਅਰਸੇ ਤੋਂ ਇਕ ਅਜਿਹੇ ਬੁਲਾਰੇ ਦੀ ਲੋੜ ਮਹਿਸੂਸ ਕੀਤੀ ਜਾ ਰਹੀ ਸੀ ਜੋ ਗੈਬੀ ਸ਼ਕਤੀਆਂ ਦੇ ਦਾਅਵੇਦਾਰਾਂ ਦੇ ਵਿਗਿਆਨਕ ਪੱਖ ਨੂੰ ਠੋਸ ਤਰਕ ਤੇ ਦਲੀਲ ਨਾਲ ਪਛਾੜ ਸਕਦਾ ਹੋਵੇ। ਇਕ ਦੁਕਾਨ ਤੇ ਬੈਠਿਆਂ ਤਰਕਸ਼ੀਲ ਦਾ ਪਹਿਲਾਂ ਅੰਕ ਵੇਖਕੇ ਮਨ ਬਹੁਤ ਖੁਸ਼ ਹੋਇਆ, ਚਿਰਾਂ ਤੋਂ ਉਲੀਕੇ ਗਏ ਗਏ ਇਕ ਸੁਪਨੇ ਦੀ ਰੂਪ ਰੇਖਾ ਸਾਕਾਰ ਹੋ ਗਈ ਜਾਪੀ। ਜਿਥੋਂ ਤਕ ਰਸਾਲੇ ਦੀ ਬਣਤਰ ਤੇ ਸਮਗਰੀ ਪੱਖੋਂ ਮਿਆਰ ਦਾ ਸਵਾਲ ਹੈ ਮੁੱਢ ਨੂੰ ਵੇਖਕੇ ਤਸੱਲੀ ਹੈ। ਘਟਨਾਵਾਂ ਦਾ ਵਿਸਥਾਰ ਵੱਧ ਹੋਵੇ, ਜਾਦੂ ਦੇ ਟ੍ਰਿਕਾਂ ਨੂੰ ਆਮ ਲੋਕਾਂ ਤੱਕ ਪਹੁੰਚਾਉਣ ਲਈ, ਸਿਖਾਉਣ ਦੇ ਦ੍ਰਿਸ਼ਟੀ ਕੋਣ ਨਾਲ ਛਾਪਿਆ ਜਾਵੇ।

ਗੁਰਮੁਖ ਸਿੰਘ 'ਗੋਮੀ'
ਧੂਰੀ (ਸੰਗਰੂਰ)

—ਸ਼ੁਭ ਮੁਬਾਰਕਾਂਕਿ ਜਿਸ ਚੀਜ਼ ਦੀ ਅਜ ਦੇ ਜ਼ਮਾਨੇ ਵਿਚ ਬਹੁਤ ਜ਼ਰੂਰਤ ਸੀ ਉਹ ਆਮ ਜਨਤਾ ਤੱਕ ਪਹੁੰਚਣੀ ਸ਼ੁਰੂ ਹੋ ਗਈ ਹੈ। ਇਸ ਕਾਮਯਾਬੀ ਲਈ ਮੈਂ ਆਪ ਜੀ ਦਾ ਬੇਹਦ ਸ਼ੁਕਰਗੁਜ਼ਾਰ ਹਾਂ। ਤਰਕਸ਼ੀਲ ਦਾ ਪਹਿਲਾ ਅੰਕ ਆਪਣੇ ਆਪ ਵਿਚ ਪੂਰਨ ਕਾਮਯਾਬ ਹੈ ਇਸਨੂੰ ਹੋਰ ਜ਼ਿਆਦਾ ਕਾਮਯਾਬ ਬਣਾਉਣ ਲਈ ਹੋਰ ਜ਼ਿਆਦਾ ਮਿਹਨਤ ਦੀ ਲੋੜ ਹੈ। ਇਸ ਮਿਹਨਤ ਲਈ ਹਰ ਇਕ ਪਾਠਕ ਦਾ ਫਰਜ਼ ਬਣਦਾ ਹੈ ਕਿ ਆਪਣੇ ਸੁਝਾਅ ਲਿਖੇ।

ਐਚ. ਦੇਵ ਸ਼ਿੰਘ
ਮਾਜਰੀ (ਲੁਧਿਆਣਾਂ)

---

ਸਫਾ 25 ਦੀ ਬਾਕੀ

ਸਭ ਕਸ਼ਟ ਦੂਰ ਹੋ ਜਾਂਦੇ ਹਨ ਇਛਾਵਾਂ ਪੂਰੀਆਂ ਹੋ ਜਾਂਦੀਆਂ ਹਨ: ਪਰ ਮੈਨੂੰ ਦੋਹਾਂ ਵਿਚੋਂ ਕੁਝ ਵੀ ਪੂਰਾ ਹੁੰਦਾ ਨਾ ਦਸਿਆ। ਪਰ ਮੇਰਾ ਵਿਸ਼ਵਾਸ ਪੂਰੀ ਤਰਾਂ ਕਾਇਮ ਰਿਹਾ। ਫਿਰ ਮੈ ਰੋਜ਼ੀ ਕਮਾਉਣ ਲਈ ਇਕ ਧਾਰਮਿਕ ਸਥਾਨ ਦਾ ਸਹਾਰਾ ਲਿਆ। ਜਿਥੇ ਮੈਨੂੰ ਪਾਠ ਪੂਜਾ ਦੇ ਬਦਲੇ ਥੋੜੀ ਜਿਹੀ ਤਨਖਾਹ ਮਿਲਦੀ ਸੀ। ਜਿਸ ਤੇ ਸੰਤੁਸ਼ਟ ਜਿੰਦਗੀ ਜਿਉਣਾ ਸੰਭਵ ਨਹੀਂ ਸੀ ਚੋਰੀ ਕਰਨਾ ਜਾਂ ਹੇਰਾ ਫੇਰੀ ਕਰਨਾ ਮੇਰੇ ਲਈ ਪਾਪ ਸੀ। ਇਸ ਬਾਰੇ ਮੈਂ ਕਦੇ ਨਹੀਂ ਸੋਚਿਆ ਸੀ। ਇਕ ਵਾਰੀ ਮੈਨੂੰ ਪਤਾ ਲਗਿਆ ਕਿ ਮੇਰੇ ਤੋਂ ਸੀਨੀਅਰ ਪੂਜਾ ਦੇ ਧਨ 'ਚ ਹੇਰਾ ਫੇਰੀ ਕਰਦਾ ਹੈ ਅਤੇ ਜਿਸ ਵਿਚ ਕਮੇਟੀ ਦਾ ਪਰਧਾਨ ਵੀ ਹਿਸੇਦਾਰ ਹੈ। ਮੇਰੇ ਲਈ ਇਹ ਗੱਲ ਬਹੁਤ ਹੀ ਬੁਰੀ ਥੀ। ਮੈਂ ਇਹ ਗੱਲ ਲੋਕਾਂ ਨੂੰ ਦਸੀ। ਪਰ ਮੈਨੂੰ ਹੀ ਉਥੋਂ ਕੱਢ ਦਿੱਤਾ ਗਿਆ। ਫਿਰ ਦੂਰ ਕਿਤੇ ਹੋਰ ਟਿਕਾਣਾ ਲਭਿਆ।

ਇਕ ਵਾਰੀ ਮੇਰੇ ਕੋਲ ਪੂਜਾ ਦੇ ਰੁਪੈ ਅਚਾਨਕ ਮੇਰੇ ਕੋਲ ਹੀ ਰਹਿ ਗਏ। ਜਿਨਾ ਦਾ ਮੈਨੂੰ ਕਈ ਦਿਨ ਬਾਦ ਵਿਚ ਪਤਾ ਲਗਿਆ। ਮੈਂ ਸੋਚਿਆ ਮੈਨੂੰ ਪਾਪ ਲਗਣਾ ਚਾਹੀਦਾ ਸੀ। ਪਰ ਨਹੀਂ ਮੁਸ਼ਕਲਾਂ ਨ ਮੇਰਾ ਮਨ ਹਿਲਾ ਦਿਤਾ। ਉਸ ਤੋਂ ਬਾਦ ਮੈਂ ਕਈ ਵਾਰੀ ਅਜਿਹਾ ਕੀਤਾ। ਜਿਸ ਨਾਲ ਮੇਰੀਆਂ ਮੁਸ਼ਕਲਾਂ ਸੌਖੀਆ ਹੀ ਦੂਰ ਹੁੰਦੀਆਂ ਗਈਆਂ। ਮੈਂ ਉਹਨਾਂ ਧਾਰਮਿਕ ਸਥਾਨਾ ਦੇ ਆਗੂਆਂ ਨੂੰ ਜਾਣਦਾ ਹਾਂ ਜੋ ਬਦਚਲਣ ਅਤੇ ਕਰਪਟ ਹਨ। ਬਦਨਾਮ ਵੀ ਹਨ। ਫਿਰ ਭੀ ਲੋਕੀ ਉਹਨਾਂ ਦਾ ਸਤਿਕਾਰ ਕਰੀ ਜਾਂਦੇ ਹਨ। ਭਗਵਾਨ ਨੇ ਕਦੇ ਉਹਨਾਂ ਨੂੰ ਕੁਝ ਨਹੀਂ ਕਿਹਾ।

ਮੇਰੇ ਬਾਰੇ ਵੀ ਲੋਕਾਂ ਦੀ ਰਾਇ ਹੈ ਮੇਰਾ ਜੀਵਨ ਪਾਠ ਪੂਜਾ ਕਰਕੇ ਸੁਖੀ ਹੈ। ਪਰ ਮੈਂ ਸਮਝਦਾ ਹਾਂ ਇਹ ਸੱਚ ਨਹੀਂ ਹੈ। ਮੇਰੇ ਵਰਗੇ ਹੋਰ ਵੀ ਬਹੁਤ ਸਾਰੇ ਅਜਿਹੇ ਹਨ ਜੋ ਇਸ ਤਰਾਂ ਸੱਚ ਨੂੰ ਲੁਕਾਉਂਦੇ ਹਨ ਮੇਰਾ ਧਰਮ ਕੀ ਹੈ? ਮੇਰਾ ਨਾਂ ਕੀ ਏ ਇਹ ਮੈਂ ਦਸਣਾ ਨਹੀਂ।



ਰਾਸ਼ੀਫਲ ਦਾ ਮਾਹਿਰ

# ਜੋਤਸ਼ੀ ਹਾਰ ਗਿਆ !

(ਸੁਖਦੇਵ ਮਾਹੀ-ਫ਼ਾਜਿਲਕਾ)

ਯੁੱਗਾਂ ਤੋਂ ਚਲੀਆਂ ਆ ਰਹੀਆਂ ਰੂੜੀਵਾਦੀ ਕਦਰਾਂ ਕੀਮਤਾਂ ਨੂੰ ਚਕਨਾ ਚੂਰ ਕਰਨ ਲਈ ਧੜੱਲੇਦਾਰ ਵਿਗਿਆਨਕ ਵਿਅਕਤੀਆਂ ਦੇ ਜ਼ੋਰਦਾਰ ਹੰਭਲੇ ਦੀ ਜਰੂਰਤ ਹੈ। ਅੱਜ ਦੇ ਵਿਗਿਆਨਕ ਦੌਰ ਵਿੱਚ ਵੀ ਅਸੀਂ ਆਪਣੇ ਹੀ ਹੱਥੀਂ ਬਣਾਈਆਂ ਹੋਈਆਂ ਮੜ੍ਹੀਆਂ-ਮਸਾਣਾਂ ਨੂੰ ਮੱਥੇ ਟੇਕ ਕੇ ਆਪਣੀਆਂ ਸਮਸਿਆਵਾਂ ਦਾ ਹੱਲ ਲੱਭ ਰਹੇ ਹਾਂ। ਜਦੋਂ ਕਿ ਇਹ ਵਿਚਾਰ ਫਜ਼ੂਲ ਹੀ ਨਹੀਂ ਸਗੋਂ ਸਾਡੀਆਂ ਸਮੱਸਿਆਵਾਂ ਨੂੰ ਉਲਝਾਉਣ ਦਾ ਤਕੜਾ ਕਾਰਨ ਵੀ ਬਣਦਾ ਹੈ। ਸਾਡੇ ਵੱਡੇ-ਵਡੇਰਿਆਂ ਨੇ ਜਾਦੂ-ਟੂਣੇ, ਭੂਤ-ਪ੍ਰੇਤ, ਧਾਗੇ-ਤਵੀਤ ਅਲੌਕਿਕ ਸ਼ਕਤੀਆਂ ਅਤੇ ਜੋਤਿਸ਼ ਦੀ ਹੋਂਦ ਨੂੰ ਬਿਨ੍ਹਾ ਕਿਸੇ ਸਬੂਤ ਅਤੇ ਖੋਜ ਦੇ ਮਿੱਟੀ ਦੇ ਮਾਧੋ ਬਣ ਕੇ ਸਵੀਕਾਰ ਕੀਤਾ ਅਤੇ ਇਸ ਦਾ ਅੰਧਾ-ਧੁੰਦ ਪ੍ਰਚਾਰ ਕੀਤਾ। ਜਿਨ੍ਹਾਂ ਨੂੰ ਬਾਦ ਵਿੱਚ ਸਾਡੇ ਸਮਾਜ ਨੇ ਮਾਨਤਾ ਦੇ ਕੇ ਆਪਣੇ ਜੀਵਨ ਦਾ ਅਟੁੱਟ ਅੰਗ ਬਣਾ ਲਿਆ। ਜਿਸ ਦੇ ਫਲਸਰੂਪ ਸਾਡੇ ਲੋਕ ਵਹਿਮਾਂ, ਭਰਮਾਂ ਦਾ ਸ਼ਿਕਾਰ ਹੋ ਗਏ। ਸਾਡੇ ਵਿੱਚ ਪੈਦਾ ਹੋਏ ਵਹਿਮਾਂ-ਭਰਮਾਂ ਅਤੇ ਅੰਧ-ਵਿਸ਼ਵਾਸ ਦਾ ਫਾਇਦਾ ਉਠਾ ਕੇ ਸਾਧਾਂ, ਸੰਤਾਂ, ਜਾਦੂਗਰਾਂ ਅਤੇ ਜੋਤਸ਼ੀਆਂ ਨੇ ਸਾਡੀ ਬੇਤਹਾਸ਼ਾ ਲੁੱਟ ਸ਼ੁਰੂ ਕਰ ਦਿਤੀ। ਜੋ ਅਜ ਤੱਕ ਬਰਕਰਾਰ ਹੈ। ਲੋਕਾਂ ਦੀ ਅਣਮਨੁਖੀ ਲੁਟ ਅਤੇ ਵਹਿਮਾਂ-ਭਰਮਾਂ ਦੇ ਅੰਧ-ਵਿਸ਼ਵਾਸ ਦਾ ਫਸਤਾ ਵੱਢਣ ਲਈ ਤਰਕਸ਼ੀਲਾਂ ਦੀ ਜਥੇਬੰਦੀ ਨੇ ਬੀੜਾ ਚੁੱਕਿਆ ਹੈ। ਇਸ ਜਥੇਬੰਦੀ ਦਾ ਮੈਂਬਰ ਹੋਣ ਦੇ ਨਾਤੇ ਮੈਂ ਵੀ ਪੰਜਾਬ ਦੇ ਉਘੇ ਅਖਬਾਰ ਪੰਜਾਬ ਕੇਸਰੀ ਵਿਚ 'ਰਾਸ਼ੀ ਫਲ ਦੇ ਮਾਹਿਰ ਜੋਤਸ਼ੀ' ਧਰਮਾ ਨੰਦ ਨੂੰ ਆਪਣੇ ਪੱਤਰਾਂ ਰਾਹੀ ਸੁਸਾਇਟੀ ਦਾ ਚੈਲਿੰਜ ਭੇਜਿਆ। ਜਿਸ ਨੂੰ ਧਰਮਾ ਨੰਦ ਨੇ ਨਾ ਚਾਹੁੰਦਿਆਂ ਹੋਇਆ ਵੀ ਕਬੂਲ ਕੀਤਾ। ਪਰ ਬਾਅਦ ਵਿਚ ਆਪਣਾ ਝੱਗਾ ਚੋੜ ਹੁੰਦਾ ਦੇਖ ਕੇ ਆਪਣੀ ਪਰਖ ਕਰਵਾਉਣ ਤੋਂ ਭੱਜ ਗਿਆ। ਪਾਠਕਾਂ ਦੀ ਸਹੂਲਤ ਅਤੇ ਸਬੂਤ ਭਰਪੂਰ ਤੇਜਾਣਕਾਰੀ ਹਿਤ ਧਰਮਾ ਨੰਦ ਨਾਲ ਹੋਏ ਚਿਠੀ ਪੱਤਰਾਂ ਨੂੰ ਹੂ-ਬ-ਹੂ ਛਾਪਣ ਲਈ ਭੇਜ ਰਿਹਾ ਹਾਂ। ਤਾਂ ਕਿ ਪੰਜਾਬ ਦੇ ਹਰ ਕੋਨੇ ਵਿਚ ਇੰਨਾਂ ਪਾਖੰਡੀ ਜੋਤਸ਼ੀਆਂ ਦਾ ਪਰਦਾ ਚਾਕ ਕੀਤਾ ਜਾ ਸਕੇ।

ਡਾ. ਧਰਮ ਨੰਦ ਨੂੰ ਮੇਰੇ ਵਲੋਂ ਭੇਜਿਆ ਪਹਿਲਾਂ ਪੱਤਰ ਜੋ 7 ਮਾਰਚ 1986 ਨੂੰ ਲਿਖਿਆ ਗਿਆ ਸੀ।

ਸੰਪਾਦਕ ਜੋਤਿਸ਼ ਵਿਭਾਗ.

ਨਮਸਤੇ, ਬਾਅਦ ਅਰਜ ਹੈ ਕਿ ਸਮਰਾਟ ਰਸਾਲੇ ਦੇ ਹਰੇਕ ਅੰਕ ਵਿਚ ਇਕ ਕਾਲਮ ਹੁੰਦਾ ਹੈ। ਜਿਸ ਦਾ ਸਿਰਲੇਖ ਜੋਤਿਸ਼ ਰਾਹੀਂ ਸਮਸਿਆਵਾਂ 'ਦਾ ਹੱਲ' ਹੁੰਦਾ ਹੈ। ਪਰ ਸਾਡੀ ਧਾਰਨਾ ਹੈ ਕਿ ਇਹ ਨਿਰਾ ਗੁੰਮਰਾਹ ਕੁੰਨ ਪ੍ਰਚਾਰ ਹੀ ਹੈ। ਅਗਰ ਤੁਹਾਡੇ ਕੋਲ ਕੋਈ 'ਜੋਤਿਸ਼ ਵਿਗਿਆਨ' ਹੈ ਤਾਂ ਅਸੀਂ ਆਪ ਨੂੰ ਦਸ ਹਥੇਲੀਆਂ ਦੀਆਂ ਫੋਟੋ ਦੇਵਾਂਗੇ ਤੁਸੀਂ ਆਪਣੇ ਜੋਤਿਸ਼ ਰਾਹੀ ਇੱਨਾਂ ਵਿਚੋਂ ਕਿੰਨੇ ਆਦਮੀ ਅਤੇ ਕਿੰਨੀਆਂ ਔਰਤਾਂ, ਕਿੰਨੇ ਪੜੇ ਕਿੰਨੇ ਅਨਪੜ ਕਿੰਨੇ ਮਰੇ ਅਤੇ ਕਿੰਨੇ ਜਿਊਂਦੇ ਹਨ, ਦਸਣਾ ਹੈ। ਇਸ ਦੇ ਨਤੀਜੇ ਵਿਚ ਤੁਹਾਨੂੰ 5% ਗਲਤੀ ਮੁਆਫ ਕੀਤੀ ਜਾਵੇਗੀ। ਇਸ ਸਬੰਧ ਤੁਸੀਂ ਹੇਠ ਲਿਖੇ ਪਤੇ ਤੇ ਚਿੱਠੀ ਪੱਤਰ ਕਰ ਸਕਦੇ ਹੋ।

ਨੋਟ--ਇਸ ਦੇ ਨਤੀਜੇ ਠੀਕ ਹੋਣ ਦੀ ਹਾਲਤ ਵਿਚ ਤੁਹਾਨੂੰ 10,000 ਰੁਪਏ ਇਨਾਮ ਵਜੋਂ ਦਿਤੇ ਜਾਣਗੇ।

ਸਚਾਈ ਦੀ ਭਾਲ ਵਿਚ ਤੁਹਾਡਾ ਵੀਰ
ਸੁਖਦੇਵ ਸਿੰਘ 'ਮਾਹੀ'

(ਮੇਰੇ ਪੱਤਰ ਦੇ ਜਵਾਬ ਵਿਚ ਡਾ: ਧਰਮਾ ਨੰਦ ਦਾ ਪੱਤਰ) ਵਲੋਂ ਡਾ. ਧਰਮਾ ਨੰਦ (Ph.D) ਨਿਸ਼ਾਂਤ ਚੌਕ

ਜਲੰਧਰ/15-3-86

ਸ. ਸੁਖਦੇਵ ਸਿੰਘ ਜੀ,

ਸ੍ਰਤਿ ਸ੍ਰੀ ਅਕਾਲ,

ਆਪ ਨੇ ਆਪਣੀ ਚਿੱਠੀ ਨਾਲ ਨਾ ਤਾਂ ਸਮਰਾਟ ਵੀਕਲੀ ਦਾ ਕੂਪਨ ਭੇਜਿਆ ਹੈ ਤੇ ਨਾਂ ਹੀ ਉਤਰ ਲਈ ਕੋਈ ਕਾਰਡ ਜਾਂ ਲਿਫਾਫਾ ਜਾਂ 50 ਪੈਸੇ ਦੀਆਂ ਟਿਕਟਾਂ ਭੇਜੀਆ ਹਨ। ਇਸ ਕਾਰਨ ਅਸੀਂ ਆਪਣੇ ਨਿਯਮ ਅਨੁਸਾਰ ਉਤਰ ਦੇਣ ਵਿਚ ਅਸਮਰਥ ਹਾਂ। ਅਤੇ ਨਾ ਹੀ ਉੱਤਰ ਦੇਣਾ ਉਚਿਤ ਹੈ। ਫੇਰ ਵੀ ਅਸੀਂ ਬੇਨਤੀ ਕਰਦੇ ਹਾਂ ਕਿ ਇਕ ਸੁਲਝੇ ਹੋਏ ਵਿਗਿਆਨਕ ਵਿਅਕਤੀ ਨੂੰ ਚੈਲੰਜ ਕਰ ਰਹੇ ਹੋ ਜਦੋਂ ਕਿ ਤੁਸੀਂ ਆਪ ਆਪਣੇ ਪ੍ਰਸ਼ਨਾਂ ਦਾ ਉਤਰ ਪਹਿਲੇ

ਹੀ ਜਾਣਦੇ ਹੋ । ਅਸੀਂ ਤੁਹਾਡੇ ਪ੍ਰਸ਼ਨਾਂ ਦਾ ਉਤਰ ਪੂਰਾ 2 ਸੰਤੋਸਜਨਕ ਦੇ ਦਿਆਂਗੇ, ਪ੍ਰੰਤੂ ਤੁਸੀਂ ਆਪਣੇ ਬਚਨਾਂ ਅਨੁਸਾਰ ਵਚਨਬੱਧ ਰਹਿਣਾ । ਉਤਰ ਲਈ ਟਿਕਟ ਆਦਿ ਭੇਜਣ ਦੀ ਖੇਚਲ ਕਰਨਾ ।

(ਮੇਰੇ ਵਲੋਂ 35 ਪੈਸੇ ਲਫਾਫੇ ਸਮੇਤ ਡਾ. ਧਰਮਾ ਨੰਦ ਨੂੰ ਫਿਰ ਪੱਤਰ)

ਫਾਜਿਲਕਾਂ 31.8.86

ਡਾ. ਸਾਹਿਬ

ਨਮਸਤੇ, ਪ੍ਰਵਾਨ ਕਰਨੀ ।

ਬਾਅਦ ਅਰਜ਼ ਹੈ । ਕਿ ਆਪ ਜੀ ਦਾ ਪੱਤਰ ਮਿਲ ਗਿਆ ਹੈ । ਆਪ ਜੀ ਦੇ ਗਿਆਨ ਵਿਚ ਵਾਧਾ ਕਰਨ ਹਿਤ ਤੁਹਾਨੂੰ ਦਸਿਆ ਜਾਂਦਾ ਹੈ ਕਿ 'ਜੋਤਿਸ਼ ਵਿਗਿਆਨ' ਦੀ ਖੋਜ ਵੀ ਵਿਗਿਆਨਕ ਵਿਚਾਰਧਾਰਾ ਨਾਲ ਲੈਸ ਰੈਸ਼ਨਲਿਸਟ ਸੁਸਾਇਟੀ ਪੰਜਾਬ ਕਰ ਰਹੀ ਹੈ । ਤਾਂ ਕਿ ਇਥੋਂ ਦੀ ਸਧਾਰਨ ਜਨਤਾ ਨੂੰ ਅੰਧ ਵਿਸ਼ਵਾਸ ਦੇ ਝੱਖੜ ਵਿਚੋਂ ਕੱਢਿਆ ਜਾ ਸਕੇ ਅਤੇ ਲੋਕਾਂ ਦੇ ਕਟਹਿਰੇ ਵਿਚ ਝੂਠ ਸੱਚ ਦਾ ਨਿਤਾਰਾ ਕੀਤਾ ਸਕੇ । ਡਾ: ਸਾਹਿਬ! ਆਪਣੇ ਆਪ ਨੂੰ 'ਵਿਗਿਆਨੀ' ਕਹਾਉਣ ਵਾਲੇ ਲੋਕ ਵੀ ਸਧਾਰਨ ਲੋਕਾਂ ਨੂੰ ਗੁੰਮਰਾਹ ਕਰ ਸਕਦੇ ਹਨ ਇਸ ਕਰਕੇ ਜੋਤਿਸ਼, ਜਾਦੂ, ਭੂਤ-ਪ੍ਰੇਤ ਅਤੇ ਰਹੱਸਮਈ ਵਰਤਾਰਿਆਂ ਦੀ ਖੋਜ ਕਰਨ ਦਾ ਬੀੜਾ ਵੀ ਵਿਗਿਆਨਕ ਸੋਚਣੀ ਵਾਲੇ ਜੁਝਾਰੂਆਂ ਨੇ ਹੀ ਚੁੱਕਿਆ ਹੈ ।

ਹੁਣ ਆਪ ਜੀ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ ਅਗਰ ਤੁਸੀਂ ਸੱਚੇ-ਮਨੋ ਆਪਣੇ ਗਿਆਨ ਦੀ ਪੜਤਾਲ ਕਰਾਉਣੀ ਚਾਹੁੰਦੇ ਹੋ ਤਾਂ ਸੁਸਾਇਟੀਆਂ ਦੀਆਂ ਸਰਤਾਂ ਸਰਤਾਂ ਅਨੁਸਾਰ 1000-ਰੁ. ਬਤੌਰ ਜ਼ਮਾਨਤ ਤੁਹਾਨੂੰ ਸਾਡੇ ਕਿਸੇ ਨਾਮਜਦ ਵਿਅਕਤੀ ਕੋਲ ਜਮ੍ਹਾਂ ਕਰਵਾਉਣੇ ਪੈਣਗੇ । ਤੁਹਾਡੇ ਨਤੀਜੇ ਠੀਕ ਹੋਣ ਦੀ ਸੂਰਤ ਵਿਚ ਤੁਹਾਡੀ ਜਮਾਨਤ ਸਮੇਤ ਤੁਹਾਨੂੰ 10000/-ਰੁ. ਇਨਾਮ ਵਜੋਂ ਦਿਤੇ ਜਾਣਗ । ਤੁਹਾਡੇ ਅਸਫਲ ਰਹਿਣ ਦੀ ਹਾਲਤ ਵਿਚ ਤੁਹਾਡੀ ਜ਼ਮਾਮਤ ਜਬਤ ਹੋ ਜਾਵੇਗੀ ।

ਹਾਂ ਇਹ ਤੁਸੀ ਦੱਸਣਾ ਹੈ ਕਿ ਅਸੀਂ ਤੁਹਾਡੇ ਕੋਲ ਆਈਏ ਜਾਂ ਫਿਰ ਤੁਸੀ ਸਾਡੀ ਨਿਸਚਤ ਕੀਤੀ ਜਗ੍ਹਾਂ ਤੇ ਇਨਾਮ ਜਿੱਤਣ ਲਈ ਪਧਾਰੋਗੇ । ਡਾ. ਸਾਹਿਬ ਅਗਰ 1000/-ਰੁ. ਜਮ੍ਹਾਂ ਕਰਾਉਣ ਦੇ ਸਮਰੱਥ ਨਾ ਹੋਵੋ ਤਾਂ ਇਹ ਸ਼ਰਤ ਘਟਾਈ ਵੀ ਜਾ ਸਕਦੀ ਹੈ । ਆਪਣੇ ਪੱਤਰ ਵਿਚ ਆਪ ਨੇ ਸ਼ੱਕਜਾਹਰ ਕੀਤਾ ਹੈ । ਪਰ ਅਸੀ ਆਪਣੇ ਵਚਨਾਂ ਦੇ ਪੱਕੇ ਹੀ ਨਹੀਂ ਇਮਾਨਦਾਰ ਵੀ ਹਾਂ । ਤੁਹਾਨੂੰ ਏਥੇ ਇਹ ਚੇਤੇ ਕਰਾਇਆ ਜਾਂਦਾ ਹੈ ਕਿ ਪ੍ਰਸ਼ਨਾਂ ਦੇ ਉਤਰ ਪਹਿਲਾਂ ਹੀ ਕਿਸੇ S.D.M. ਜਾਂ ਗਜ਼ਟਡ ਅਫਸਰ ਕੋਲੋਂ Attested ਕਰਵਾ ਕੇ ਇਕ ਲਿਫਾਫੇ ਵਿਚ ਸੀਲ ਕੀਤਾ ਹੋਵੇਗਾ ਉਤਰ ਦੀ ਉਡੀਕ ਵਿਚ

ਸੱਚ ਦਾ ਖੋਜੀ
ਤੁਹਾਡਾ ਛੋਟਾ ਵੀਰ
ਸੁਖਦੇਵ ਸਿੰਘ 'ਮਾਹੀ'

(ਨੋਟ - ਪਰ ਅਜ ਤਕ ਮੇਰੇ ਉਪਰੋਕਤ ਪੱਤਰ ਦਾ ਕੋਈ ਉਤਰ ਨਹੀਂ ਆਇਆ ਜਿਸ ਤੋਂ ਸਾਬਤ ਹੁੰਦਾ ਹੈ ਧਰਮਾ ਨੰਦ ਆਪਣੀ ਪਰਖ ਕਰਾਉਣ ਤੋਂ ਭਜਿਆ ਹੈ)

---

ਕਵਿਤਾ

# ਜੰਗਲ ਦੇ ਵਿਰੁਧ

## ਨਿਖੇੜਾ

ਗੁਰਚਰਨ ਰਾਮਪੁਰੀ

ਇਹ ਰੋਲਾ ਪੰਥ, ਉਮੱਤ, ਧਰਮ ਦਾ ਰੋਲਾ ਨਹੀਂ ਹੈ
ਮੇਰੀ ਉੱਨ ਦਾ ਹੈ
ਪ੍ਰਸ਼ਨ ਸਿਰਫ ਏਨਾ ਹੈ
ਕਿ ਮੈਨੂੰ ਕੌਣ ਮੁੰਨਦਾ ਹੈ ?

ਇਹ ਤਿੱਖੀਆਂ ਕੈਂਚੀਆਂ ਮੇਰੇ ਦੁਆਲੇ ਨੱਚ ਰਹੀਆਂ ਨੇ
ਇਹ ਲੰਭੀ ਝੱਲੀਆਂ ਮੇਰੇ ਦੁਆਲੇ ਹੌਂਕ ਰਹੀਆਂ ਨੇ
ਜੋ ਆਫਰ ਕੇ ਵੀ ਭੁੱਖੀਆਂ ਨੇ
ਇੰਨਾ ਦੀ ਭੁੱਖ ਮੇਰੀ ਉੱਨ ਤੇ ਆ ਕੇ ਨਹੀਂ ਮਿਟਦੀ
ਲਹੂ ਤੇ ਮਾਸ ਵੀ ਮੇਰਾ ਇਨ੍ਹਾਂ ਦੀ ਨਜ਼ਰ ਦੇ ਵਿਚ ਹੈ ।
ਤੇ ਹੁਣ ਮੈਂ ਸੋਚਿਆ ਹੈ
ਕਿ ਇੰਨਾਂ ਖਾਤਰ ਬਲੀ ਚੜ੍ਹਨੋਂ ਚੰਗੇਰਾ ਹੈ
ਇੰਨਾਂ ਦੀ ਖੇਡ ਸਮਝਾਂ
ਮੈਂ ਆਪਣੀ ਭੇਡ ਖੁਦ ਮਾਰਾਂ
ਤੇ ਸ਼ੇਰਾਂ ਨੂੰ ਕਈ ਮੁੰਨਦਾ ਨਹੀਂ ਹੈ ।



# ਭੂਤਾਂ ਦਾ ਡਾਕਟਰ

ਚਰਨਜੀਤ ਕੌਰ ਚੈਨੀ

'ਪਾਰਸਮਣੀ' ਮੈਗਜ਼ੀਨ ਦੇ ਨਵੰਬਰ ਅੰਕ ਵਿੱਚ ਡਾ, ਮਹੇਸ਼ ਮਾਨ ਦੇ ਨਾ ਥੱਲੇ ਇੱਕ ਬਹੁਤ ਹੀ ਹਾਸੋਹੀਣਾ ਲੇਖ 'ਭੂਤ-ਪ੍ਰੇਤ, ਭਰਮ ਜਾਂ ਦੇਵੀ ਸ਼ਕਤੀਆਂ' ਦੇ ਸਿਰਲੇਖ ਹੇਠ ਛਪਿਆ ਜਿਸ ਵਿੱਚ ਭੂਤਾਂ-ਪ੍ਰੇਤਾਂ ਦੀ ਹੋਂਦ ਬਾਰੇ ਬੜੀਆਂ ਊਟ-ਪਟਾਂਗ ਦਲੀਲਾਂ ਦੇਣ ਦੀ ਕੋਸ਼ਿਸ਼ ਕੀਤੀ ਗਈ ਸੀ । ਜਦ ਇਹ ਲੇਖ ਪਟਿਆਲਾ ਯੂਨਿਟ ਦੇ ਮੈਂਬਰਾਂ ਨੇ ਪੜ੍ਹਿਆ ਤਾਂ ਇਸ ਨੂੰ ਬੜੀ ਗੰਭੀਰਤਾ ਨਾਲ ਲਿਆ ਗਿਆ ਅਤੇ ਇਸ ਵਿਅਕਤੀ ਦਾ ਪੋਲ ਖੋਹਲਣ ਦਾ ਫੈਸਲਾ ਕੀਤਾ ਗਿਆ । ਲੇਖ ਨੂੰ ਪੜ੍ਹਨ ਉਪਰੰਤ ਸੋਸਾਇਟੀ ਦੇ ਸਾਰੇ ਮੈਂਬਰ ਇਸ 'ਮਹਾਨ' ਸਖਸ਼ ਦੇ ਦਰਸ਼ਨਾਂ ਲਈ ਉਤਾਵਲੇ ਸਨ ਕਿਉਂਕਿ ਇਸ ਵਿੱਚ ਭੂਤਾਂ ਪ੍ਰੇਤਾਂ ਦੇ ਸ਼ਿਕਾਰ ਵਿਅਕਤੀਆਂ ਦੇ ਲੱਛਣ ਅਤੇ ਨਿਸ਼ਾਨੀਆਂ ਆਦਿ ਵੀ ਦੱਸੀਆਂ ਗਈਆਂ ਸਨ ।

ਸੋ ਉਸਨੂੰ ਪਟਿਆਲੇ ਸੱਦਣ ਬਾਰੇ ਇੱਕ ਤਰਕੀਬ ਘੜੀ ਗਈ ਜਿਸ ਅਨੁਸਾਰ ਉਸ ਨਾਲ ਤਾਲਮੇਲ ਕਰਨ ਲਈ ਮੈਂ ਉਸ ਵਲੋਂ ਮੈਗਜ਼ੀਨ ਵਿੱਚ ਦਿੱਤੇ ਪਤੇ ਅਨੁਸਾਰ ਪਿੰਡ ਕਜਹੇੜੀ ਜਾ ਪਹੁੰਚੀ । ਇਹ ਪਿੰਡ ਚੰਡੀਗੜ੍ਹ ਦੇ U.T ਏਰੀਏ ਵਿੱਚ ਪੈਂਦਾ ਹੈ । ਇਸ ਪਿੰਡ ਵਿਚ ਕੋਈ ਰਜਿਸਟਰਡ ਡਾਕਟਰ ਤਾਂ ਹੈ ਹੀ ਨਹੀਂ ਸੀ ਫਿਰ ਵੀ ਮੈਂ ਪਿੰਡ ਦੇ ਸਾਰੇ ਕਥਿਤ ਡਾਕਟਰਾਂ ਨਾਲ ਸੰਪਰਕ ਕੀਤਾ ਪਰ ਇਹਨਾਂ ਵਿਚੋਂ ਕੋਈ ਵੀ ਡਾ. ਮਹੇਸ਼ ਮਾਨ ਨਾ ਨਿਕਲਿਆਂ । ਦੋ ਘੰਟੇ ਦੀ ਮਗਜ ਖਪਈ ਤੇ ਸਾਰਾ ਪਿੰਡ ਛਾਣ ਮਾਰਨ ਤੋਂ ਬਾਅਦ ਇਸ ਪਿੰਡ ਦੇ ਇੱਕ ਬਜ਼ੁਰਗ ਆਦਮੀ ਨੇ ਮੈਨੂੰ ਦੱਸਿਆ, 'ਭਾਈ ਐਸਾ ਡਾਕਟਰ ਤੋਂ ਜਹਾਂ ਕੋਈ ਨਾ । ਹਾਂ, ਇੱਕ ਸਾਧ ਤੋ ਹੈ ਜੋ ਦਵਾ-ਦਾਰੂ ਵੀ ਦੇਵੇ ਸੈ ਔਰ ਤਵੀਤ ਵੀ ਕਰੈ । ਮੈਂ ਵੀ ਉਸੇ ਸੈ ਹੀ ਗੋਡੇ ਕੀ ਦਾਰੂ ਲਵੇ ਸੈਂ ਡਾਕਟਰ ਤਵੀਤ ਵੀ ਕਰੇ ?

ਪਰ ਜੇਕਰ ਇਕ ਡਾਕਟਰ ਭੂਤਾਂ ਦੇ ਸ਼ਿਕਾਰ ਵਿਅਕਤੀਆਂ ਦੀਆ ਵਿਸ਼ੇਸ਼ਤਾਵਾਂ ਦੱਸ ਸਕਦਾ ਹੈ ਤਾਂ ਤਵੀਤ ਧਾਗੇ ਕੋਈ ਵੱਡੀ ਗੱਲ ਨਹੀਂ । ਉਂਜ ਉਸ ਆਦਮੀ ਵਲੋਂ ਦੱਸਿਆ ਗਿਆ ਸੁੰਨਸਾਨ ਰਸਤਾ ਦੇਖ ਕੇ ਮੈਂ ਜੱਕੋ-ਤੱਕੀ ਵਿਚ ਪੈ ਗਈ । ਉਂਜ ਮੈਨੂੰ ਪੱਕਾ ਵਿਸ਼ਵਾਸ ਹੋ ਗਿਆ ਕਿ ਜ਼ਰੂਰ ਹੀ ਇਸੇ ਥਾਂ ਤੇ ਹੀ ਡਾ. ਮਹੇਸ਼ ਹੋਵੇਗਾ । ਇਕ ਨਦੀ ਜੋ ਕਿ ਅਧ-ਸੁਕੀ ਜਿਹੀ ਸੀ, ਨੂੰ ਟੱਪ ਕੇ ਉਸ ਦਾ ਟਿੱਲਾ ਸਾਫ ਦਿਸ ਰਿਹਾ ਸੀ । ਨੇੜੇ ਪਹੁੰਚਦਿਆਂ ਜਦੋਂ ਮੈਂ 'ਮੋਕਸ ਮਹਾਂਦੇਵ ਵਰਸ਼ਚੇਵ' ਦਾ ਫ਼ੱਟਾ ਪੜਿਆ ਤਾਂ ਮੇਰੇ ਮਨ ਵਿਚ ਖੁਸ਼ੀ ਦੀ ਲਹਿਰ ਦੌੜ ਗਈ ਕਿ ਸ਼ਿਕਾਰ ਕਾਬੂ ਆ ਗਿਆ । ਮੇਰੇ ਪੈਰਾਂ ਦੀ ਆਵਾਜ ਸੁਣ ਸੱਜੇ ਛੱਪਰ ਵਿਚੋਂ ਨਾਈਟ ਸੂਟ ਪਹਿਨੀ ਇਕ ਆਦਮੀ ਨਿਕਲਿਆ ਜਿਸ ਦੇ ਗਲ੍ਹੇ ਵਿਚ ਮੋਟੇ ਕਾਲੇ ਮਣਕਿਆਂ ਦੀ ਮਾਲਾ ਸੀ । ਮੈਂ ਉਸ ਨੂੰ ਝੱਟ ਪਛਾਣ ਲਿਆ ਕਿਉਂਕਿ ਇਸ ਤੋਂ ਪਹਿਲਾਂ ਮੈਂ ਪਾਰਸਮਣੀ ਵਿਚ ਇਨਾਂ ਦੀ ਫੋਟੋ ਦੇਖ ਚੁੱਕੀ ਸਾਂ । ਮੈਂ ਉਸ ਨੂੰ ਦੱਸਿਆ ਕਿ ਮੇਰੇ ਮਾਤਾ ਜੀ ਨੂੰ ਕੋਈ ਓਪਰੀ ਰੂਹ ਤੰਗ ਕਰਦੀ ਹੈ, ਇਸ ਲਈ ਉਹ ਕਿਸੇ ਦਿਨ ਉਨਾਂ ਦਾ ਇਲਾਜ ਕਰਨ ਲਈ ਪਟਿਆਲੇ ਆਉਣ । ਬਾਹਰੋਂ ਦਿਸਦਾ ਛੱਪਰ ਅੰਦਰੋਂ ਇਕ ਛੋਟੇ ਜਿਹੇ ਦਫਤਰ ਦਾ ਪ੍ਰਭਾਵ ਦੇ ਰਿਹਾ ਸੀ । ਉਸ ਨੇ ਮੈਨੂੰ ਦੱਸਿਆ ਕਿ ਉਹ ਤਾਂ ਸਿਰਫ਼ 'ਅ ਫੀਸ਼ਲੀ ਕੇਸ' ਹੀ ਲੈਂਦਾ ਹੈ । (ਜਦੋਂ ਕਿ ਇਸ ਵਿਅਕਤੀ ਪਾਸ ਐਮ. ਬੀ. ਬੀ. ਐਸ ਜਾਂ ਡਾਕਟਰੀ ਪੱਧਰ ਦੀ ਕੋਈ ਹੋਰ ਡਿਗਰੀ, ਇਥੋਂ ਤਕ ਕਿ ਆਰ. ਐਮ. ਪੀ. ਦੀ ਡਿਗਰੀ ਵੀ ਨਹੀਂ, ਪਰ ਫੇਰ ਵੀ ਪਤਾ ਨਹੀਂ ਕਿਵੇਂ ਆਪਣੇ ਨਾਂ ਨਾਲ ਡਾਕਟਰ ਸ਼ਬਦ ਬੜੇ ਫ਼ਖਰ ਨਾਲ ਚਮਕਾ ਰਿਹਾ ਹੈ) ਅਤੇ ਉਸ ਦੇ ਕਹਿਣ ਮੁਤਾਬਿਕ ਪੀ. ਜੀ. ਆਈ. ਚੰਡੀਗੜ ਜਾਂ ਸਰਕਾਰੀ ਰਾਜਿੰਦਰਾ ਹਸਪਤਾਲ ਪਟਿਆਲਾ ਦੇ ਰੀਜੈਕਟਡ ਕੇਸ ਹੀ ਲੈਂਦਾ ਹੈ । ਉਸ ਦੀ ਇਹ ਗੱਲ ਸੁਣ ਕੇ ਮੈਨੂੰ ਬਹੁਤ ਹੀ ਹਾਸਾ ਆਇਆ ਤੇ ਮਨ ਵਿਚ ਆਈ ਕਿ ਫੇਰ ਤਾਂ ਸਰਕਾਰ ਨੂੰ ਚਾਹੀਦਾ ਹੈ ਕਿ ਪੀ.ਜੀ. ਆਈ ਅਤੇ ਰਾਜਿੰਦਰਾ ਹਸਪਤਾਲਾ ਦੇ ਸਪੈਸਲਿਸਟ ਡਾਕਟਰਾਂ ਨੂੰ ਘਰ ਬਿਠਾ ਕੇ ਕਿਉਂ ਨਾ ਉਹ ਸਾਰੇ ਕੇਸ ਜੋ ਕਿ ਬੜੇ ਸੀਰੀਅਸ ਹੁੰਦੇ ਹਨ, ਮਹੇਸ਼ ਮਾਨ ਨੂੰ ਦੇ ਦਿਤੇ ਜਾਣ । ਪਰ ਮੈਂ ਆਪਣੇ ਜਜ਼ਬਾਤਾਂ ਤੇ ਕਾਬੂ ਰਖਿਆ ਤੇ ਉਸ ਨੂੰ ਕਿਹਾ ਕਿ ਉਹ ਪਟਿਆਲੇ ਆ ਕੇ ਮੇਰੀ ਮਾਂ ਨੂੰ ਠੀਕ ਕਰੇ ਤੇ ਅਜਿਹਾ ਕਰਨ ਲਈ ਉਸ ਨੂੰ ਮੂੰਹ ਮੰਗੀ ਰਕਮ ਮਿਲੇਗੀ । ਇਸ ਤੇ ਉਹ

ਦੁਚਿੱਤੀ ਵਿਚ ਪੈ ਗਿਆ ਕਿਉਂਕਿ ਉਹ ਪਹਿਲਾ ਜਵਾਬ ਦੇ ਚੁੱਕਾ ਸੀ ਪਰ ਹੁਣ ਪੈਸੇ ਦੇ ਲਾਲਚ ਵਿਚ ਮੁਰਗੀ ਵੀ ਫਸਾਉਣਾ ਚਾਹੁੰਦਾ ਸੀ । ਆਖਰ ਉਸ ਨੇ ਮੈਨੂੰ ਦੋ ਦਿਨ ਬਾਅਦ ਪਟਿਆਲੇ ਆਉਣ ਦਾ ਵਾਅਦਾ ਦਿਤਾ । ਮੈਂ ਉਸ ਨੂੰ ਪਟਿਆਲੇ ਯੂਨਿਟ ਦੇ ਪ੍ਰਧਾਨ ਸ੍ਰੀ ਇੰਦਰਪਾਲ ਸੇਖੋਂ ਦਾ ਐਡਰੈਸ ਦੇ ਦਿਤਾ ਅਤੇ ਉਸ ਨੂੰ ਦਸਿਆ ਕਿ ਇਹ ਮੇਰੇ ਪਿਤਾ ਜੀ ਹਨ ।

ਸੋ ਉਸ ਦੀ ਨਿਸ਼ਚਿਤ ਕੀਤੀ ਤਾਰੀਖ ਅਤੇ ਸਮੇਂ ਮੁਤਾਬਿਕ ਪਟਿਆਲਾ ਸੋਸਾਇਟੀ ਦੇ ਸਾਰੇ ਮੈਂਬਰ ਅਤੇ ਦੋ ਪੱਤਰਕਾਰ ਉਸ ਦੀ ਉਡੀਕ ਕਰਦੇ ਰਹੇ । ਇੰਜ ਹੀ ਰਾਤ ਦੇ 11 ਵੱਜ ਗਏ ਪਰ ਉਹ ਨਾ ਆਇਆ । ਕੁਝ ਦਿਨਾਂ ਬਾਦ ਪਟਿਆਲਾ ਸੋਸਾਇਟੀ ਦੇ ਪ੍ਰਧਾਨ ਡਾ: ਇੰਦਰਪਾਲ ਸੇਖੋਂ ਨੂੰ ਉਸ ਵਿਅਕਤੀ ਦੀ ਇਕ ਚਿੱਠੀ ਮਿਲੀ ਜਿਸ ਵਿਚ ਉਸ ਨੇ ਮਿਥੇ ਸਮੇਂ ਤੇ ਨਾ ਆ ਸਕਣ ਦੀ ਮੁਆਫੀ ਮੰਗੀ ਅਤੇ ਮਰੀਜ਼ ਨੂੰ ਕਜਹੇੜੀ ਲਿਆਉਣ ਲਈ ਕਿਹ ਪਰ ਡਾ. ਸੇਖੋਂ ਨੇ ਉਸ ਨੂੰ ਫੇਰ ਪਟਿਆਲੇ ਆਉਣ ਬਾਰੇ ਲਿਖ ਦਿਤਾ । ਕਾਫੀ ਦਿਨ ਲੰਘ ਗਏ ਉਹ ਨਾ ਆਇਆ ਫਿਰ ਇਕ ਦਿਨ ਅਚਾਨਕ ਹੀ ਮਹੇਸ਼ਮਾਨ ਜੀ ਪ੍ਰਧਾਨ ਸਾਹਿਬ ਦੇ ਘਰ ਆ ਪਹੁੰਚੇ ਤੇ ਕਿਹਾ ਕਿ ਉਹ ਆਪਣੇ ਕਿਸੇ ਮਿੱਤਰ ਦੇ ਘਰ ਜਾ ਕੇ ਜਲਦੀ ਹੀ ਦੁਬਾਰਾ ਇਥੇ ਪਹੁੰਚ ਜਾਣਗੇ ਜਿਸ ਤੇ ਡਾ. ਸੇਖੋਂ ਸਹਿਮਤ ਹੋ ਗਏ ਤੇ ਉਸ ਦੇ ਜਾਣ ਉਪਰੰਤ ਉਨਾਂ ਨੇ ਸੁਸਾਇਟੀ ਦੇ ਮੈਂਬਰਾਂ ਨੂੰ ਇੱਕਠੇ ਕਰ ਲਿਆ । ਕੁਝ ਦੇਰ ਬਾਅਦ ਮਹੇਸ਼ ਮਾਨ ਜੀ ਡਾ. ਸੇਖੋਂ ਦੇ ਘਰ ਆ ਗਏ ਤੇ ਦਸਿਆ ਕਿ ਉਸਨੂੰ ਡਾਕਟਰ ਸੇਖੋਂ ਬਾਰੇ ਸਭ ਪਤਾ ਲਗ ਗਿਆ ਹੈ ਜਦੋਂ ਬਿਲੀ ਥੱਲਿਓ ਬਾਹਰ ਆਪੇ ਹੀ ਆ ਗਈ ਤਾਂ ਸੋਸਾਇਟੀ ਵਲੋਂ ਕਾਹਦਾ ਓਹਲਾ ? ਇਸ ਤੇ ਸੋਸਾਇਟੀ ਦੇ ਮੈਂਬਰਾਂ ਨੇ ਪਾਰਸਮਣੀ ਵਿਚ ਛਪੇ ਲੇਖ ਦੇ ਆਧਾਰ ਤੇ ਸਵਾਲ ਕਰਨੇ ਸ਼ੁਰੂ ਕਰ ਦਿਤੇ ਜਿਸ ਦੇ ਸਿਟੇ ਵਜੋਂ ਉਹ ਸਾਫ ਭਜ ਨਿਕਲਿਆ ਉਸ ਨੇ ਸੋਸਾਇਟੀ ਨੂੰ ਲਿਖਤੀ ਬਿਆਨ ਦਿਤਾ ਕਿ 'ਪਾਰਸਮਣੀ' ਵਿਚ ਛਪਿਆ ਲੇਖ ਉਸ ਦਾ ਨਹੀ ਹੈ ਸਗੋਂ ਐਵੇਂ ਹੀ ਕਿਸੇ ਨੇ ਖਾਹਮਖਾਹ ਉਸ ਦੇ ਨਾਂ ਹੇਠਾਂ ਛਪਾ ਦਿਤਾ

## ਮਹੇਸ ਮਾਨ ਦੇ 'ਪਾਰਸਮਣੀ' ਵਿਚ ਛਾਪੇ ਲੇਖ ਵਿਚੋਂ ਕੁਝ ਅੰਸ਼

—ਮਰੀਜ਼ ਦੀਆਂ ਬੀਮਾਰੀਆਂ ਦਾ ਕਾਰਣ ਹੈਵਾਨੀ ਤਾਕਤ ਹੁੰਦੀ ਹੈ । ਜਦੋਂ ਤੱਕ ਇਹਨਾਂ ਹੈਵਾਨੀ ਤਾਕਤਾਂ ਦਾ ਇਲਾਜ ਨਹੀਂ ਹੁੰਦਾ ਉਨਾਂ ਚਿਰ ਮਰੀਜ਼ ਨੂੰ ਦਵਾਈ ਨਹੀਂ ਲਗਦੀ ।

...ਮਰਦ ਮਰੀਜ਼ ਨਾਲ ਇਹ ਆਤਮਾਵਾਂ ਅਤੀ ਸੁੰਦਰ ਇਸਤ੍ਰੀ ਦੇ ਰੂਪ ਵਿੱਚ ਪੇਸ਼ ਆਉਂਦੀਆ ਹਨ । ਇਸਤ੍ਰੀ ਵਿੱਚ ਇਹ ਦੇਵ ਰੂਪ ਵਿੱਚ ਪੇਸ਼ ਆਉਂਦੀ ਹੈ । ਮਰੀਜ਼ ਦਾ ਇਲਾਜ ਸ਼ਾਦੀ ਤੋਂ ਪਹਿਲਾਂ ਹੋ ਜਾਣਾ ਚਾਹੀਦਾ ਹੈ, ਨਹੀਂ ਤਾਂ ਹੈਵਾਨੀ ਤਾਕਤ ਦੀ ਸ਼ਾਦੀ ਭੀ ਮਰੀਜ਼ ਦੀ ਸ਼ਾਦੀ ਨਾਲ ਹੀ ਹੋ ਜਾਂਦੀ ਹੈ ਤੇ ਪਿਛੋਂ ਬੜੀਆ ਔਕੜਾਂ ਨਾਲ ਮਰੀਜ਼ ਦਾ ਸਾਥ ਛਡਦੀਆਂ ਹਨ ।

ਜਦੋਂ ਆਦਮੀ ਮਰੀਜ਼ ਦਾ ਇਲਾਜ ਡਾਕਟਰੀ ਪ੍ਰਣਾਲੀ ਰਾਹੀਂ ਵੱਖ ਵੱਖ ਰੂਪ ਵਿੱਚ ਸ਼ੁਰੂ ਕਰ ਦਿੰਦੇ ਹਨ ਤਾਂ ਗੈਬੀ ਤਾਕਤ ਸਗੋਂ ਹੋਰ ਵੀ ਕਰੋਧ ਵਿੱਚ ਆ ਜਾਂਦੀ ਹੈ । ਮਰੀਜ਼ ਸਗੋਂ ਹੋਰ ਕਮਜ਼ੋਰ ਹੋਣ ਲਗ ਪੈਂਦਾ ਹੈ । ਮਰੀਜ਼ ਦੇ ਸਰੀਰ ਤੇ ਗੈਬੀ ਤਾਕਤ ਦਾ ਪ੍ਰਭਾਵ ਹੇਠ ਲਿਖੇ ਅਨੁਸਾਰ ਹੁੰਦਾ ਹੈ : ਅੱਖਾਂ ਫਰਕਣਾ, ਅੱਖਾ ਲਾਲ ਰਹਿਣੀਆਂ, ਢਿੱਡ ਵਿਚ ਗੈਸ ਦਾ ਗੋਲਾ ਘੁੰਮਣਾਂ, ਢਿੱਡ ਭਾਰੀ ਰਹਿਣਾ, ਟੰਗਾਂ ਤੇ ਪੈਰਾਂ ਚੋਂ ਗਰਮੀ ਨਿਕਲਣੀ, ਪਿੱਠ ਟੁਟਦੀ ਮਹਿਸੂਸ ਹੋਣਾਂ, ਮੋਢਿਆ ਵਿੱਚ ਦਰਦ ਹੋਣਾਂ, ਅਠਵੇਂ ਮਹੀਨੇ 'ਚ ਬੱਚਾ ਡਿੱਗ ਪੈਣਾਂ, ਗਰਭ ਤੋਂ ਬਿਨਾਂ ਗਰਭਵਤੀ ਮਹਿਸੂਸ ਕਰਨਾ ਵਗੈਰਾ ਵਗੈਰਾ ਗੈਬੀ ਘਟਨਾਵਾਂ ਤੇ ਨਿਸ਼ਾਨੀਆਂ—ਇੱਟ, ਪੱਥਰ, ਗੰਦਗੀ ਆਦਿ ਡਿੱਗਣੀ ਜਾਂ ਖੂਨ ਦੇ ਛਿੱਟੇ ਪੈਣਾਂ । ਸ਼ਿੰਗਾਰ ਅਤੇ ਖਾਣ-ਪੀਣ ਦਾ ਸਮਾਨ ਡਿਗਣਾਂ, ਘਰ 'ਚ ਅੱਗ ਲਗ ਜਾਣੀ, ਪੇਟੀ 'ਚ ਪਏ ਕਪੜੇ ਸੜ ਜਾਣੇ, ਫ਼ਟ ਜਾਣੇ ਜਾਂ ਗੁੰਮ ਹੋ ਜਾਣੇ...... ... ...



ਸਫ਼ਾ 32 ਦੀ ਬਾਕੀ

ਉਸ ਨੇ ਇਹ ਵੀ ਭਰੋਸਾ ਦਿਵਾਇਆ ਕਿ ਉਹ ਅੱਗੋਂ ਤੋਂ ਅਜਿਹੇ ਊਟ-ਪਟਾਂਗ ਤੇ ਬੇ ਬੁਨਿਆਦੇ ਲੇਖ ਛਾਪ ਕੇ ਲੋਕਾਂ ਨੂੰ ਗੁੰਮਰਾਹ ਨਹੀਂ ਕਰੇਗਾ ।

ਖੈਰ ਜਿਥੋਂ ਤਕ ਉਸ ਵਲੋਂ 'ਲੇਖ' ਬਾਰੇ ਮੁਕਰਨ ਦਾ ਸਬੰਧ ਹੈ ਇਹ ਲੇਖ ਉਸੇ ਵਿਅਕਤੀ ਦਾ ਹੀ ਹੈ ਕਿਉਂਕਿ ਮੈ ਆਪ ਉਸ ਦੇ ਟਿਲੇ ਤੋ ਹਿੰਦੀ ਵਿਚ ਇਕ ਪੈਂਫਲੇਟ ਰੂਪ ਵਿਚ ਛਾਪਿਆ ਪੜ ਕੇ ਆਈ ਅਤੇ ਸਾਡੇ 'ਮਰੀਜ' ਦੀਆਂ ਨਿਸ਼ਾਨੀਆਂ (ਜੋ ਕਿ ਲੇਖ ਵਿਚ ਦਸੀਆਂ ਸਨ) ਤੇ ਟਿਕ ਮਾਰਕ ਵੀ ਕਰਕੇ ਆਈ ਸੀ। **ਪਰ ਕਿਉਂਕਿ ਜਿਸ ਦਿਨ ਮਹੇਸ਼ ਮਾਨ ਪਟਿਆਲੇ ਪਹੁੰਚਿਆ ਉਸ ਦਿਨ ਮੈਂ ਉਥੇ ਮੌਜੂਦ ਨਹੀਂ ਸਾਂ ਤੇ ਮੇਰੀ ਗੈਰ ਹਾਜ਼ਰੀ ਦਾ ਲਾਹਾ ਲੈਂਦਿਆਂ ਉਹ ਲਿਖਤੀ ਬਿਆਨ ਦੇ ਕੇ ਬਚ ਨਿਕਲਿਆਂ ।** ਪਰ ਜਦੋਂ ਉਸ ਨੂੰ ਪੁੱਛਿਆ ਗਿਆ ਕਿ ਉਹਦੇ ਪਾਸ ਡਾਕਟਰੀ ਦੀ ਕਿਹੜੀ ਡਿਗਰੀ ਹੈ ਤਾਂ ਉਹਨੇ ਦਸਿਆ ਕਿ ਉਸ ਪਾਸ ਅਜਿਹੀ ਕੋਈ ਡਿਗਰੀ ਨਹੀਂ । ਇਸ ਬਾਰੇ ਇਤਨਾ ਕੁਝ ਜਾਣਨ ਤੋਂ ਬਾਅਦ ਸਪਸ਼ਟ ਹੋ ਜਾਂਦਾ ਹੈ ਕਿ ਇਹ ਵਿਅਕਤੀ ਕਿਤਨਾਂ ਫਰੇਬੀ ਤੇ ਪਾਖੰਡੀ ਹੈ । ਪਰ ਇਸਨ ਇਥੇ ਹੀ ਬਸ ਨਹੀਂ ਕੀਤਾ । ਕੁਝ ਦਿਨਾਂ ਬਾਅਦ ਪੰਜ ਬੀ ਟ੍ਰਿਬਿਊਨ ਵਿਚ ਇਸਨੇ ਬਿਆਨ ਛਪਵਾਇਆ ਕਿ ਥੋੜੀਆਂ ਜਿਹੀਆਂ ਭੂਤ-ਪ੍ਰੇਤਾਂ ਤਾਂ ਹੁੰਦੀਆਂ ਹਨ ਯਾਨੀ ਉਸਦੇ ਬਿਆਨ ਮੁਤਾਬਿਕ ਚਾਹੇ ਰਹਸਮਈ ਜਾਪਦੇ ਕੇਸਾ ਵਿਚੋਂ ਬਹੁਤੇ ਕੇਸ ਮਾਨਸਿਕ ਰੋਗੀਆਂ ਕਾਰਣ ਹੀ ਹੁੰਦੇ ਹਨ ਪਰ 5% ਕੇਸ ਭੂਤਾਂ ਪ੍ਰੇਤਾਂ ਵਾਲੇ ਹੀ ਹੁੰਦੇ ਹਨ ਜੋ ਸੋਸਾਇਟੀ ਤਕ ਪਹੁੰਚਦੇ ਨਹੀ ਤੇ ਉਸਨੇ ਸੋਸਾਇਟੀ ਨੂੰ ਅਜਿਹੇ ਕੇਸ (ਭੂਤ-ਪ੍ਰੇਤਾਂ ਵਾਲੇ) ਸੁਸਇਟੀ ਕੋਲ ਪਹੁੰਚਾਉਣ ਲਈ ਵਾਅਦਾ ਕੀਤਾ । ਰੈਸ਼ਨੇਲਿਸਟ ਸੁਸਾਇਟੀ ਨੇ ਇਸ ਬਿਆਨ ਦਾ ਵੀ ਗੰਭੀਰ ਨੋਟਿਸ ਲਿਆ ਅਤੇ ਪੰਜਾਬੀ ਟ੍ਰਿਬਿਊਨ ਵਿਚ ਹੀ ਉਸਦੀ ਚੁਣੌਤੀ ਸਵੀਕਾਰ ਕੀਤੀ । ਪਰ ਉਸਤੋਂ ਬਾਅਦ ਇਹ ਵਿਅਕਤੀ ਅਜ ਤੱਕ ਸੋਸਾਇਟੀ ਸਾਮ੍ਹਣੇ ਕੋਈ ਇਕ ਵੀ ਕੇਸ ਪੇਸ਼ ਨਹੀਂ ਕਰ ਸਕਿਆ ।

ਸਫ਼ਾ 2 ਦੀ ਬਾਕੀ

ਭਰਮਾਂ-ਧਰਮਾਂ ਦੇ ਜਾਰੀ ਰਹਿਣ ਅਤੇ ਵਿਗਸਣ ਲਈ ਆਧਾਰ ਮੁਹਈਆ ਕੀਤਾ ।

ਅਜੋਕੇ ਗਲਤ ਆਰਥਿਕ-ਸਾਮਾਜਿਕ ਨਿਜ਼ਾਮ ਅਧੀਨ ਸਾਡੇ ਆਮ ਲੋਕ ਸਿਰੇ ਦੀ ਗਰੀਬੀ, ਸ਼ੋਸ਼ਣ, ਦਾਬੇ, ਬੀਮਾਰੀ ਘਰੇਲੂ ਕਲੇਸ਼ਾਂ ਅਤੇ ਹੋਰ ਅਨੇਕਾਂ ਤੰਗੀਆਂ-ਤੁਰਸ਼ੀਆਂ ਵਾਲਾ ਜੀਵਨ ਗੁਜ਼ਾਰ ਰਹੇ ਹਨ । ਇਹਨਾਂ ਹਾਲਤਾਂ ਨੂੰ ਕਾਇਮ ਰੱਖ ਰਹੀਆਂ ਤਾਕਤਾਂ ਨੂੰ ਸਮਝਣ ਅਤੇ ਉਹਨਾਂ ਨਾਲ ਟੱਕਰ ਲੈਣ ਦੀ ਸੋਝੀ ਦਾ ਪਸਾਰਾ ਘੱਟ ਹੋਣ ਕਾਰਣ ਉਹ ਇਹਨਾਂ ਹਾਲਤਾਂ ਤੋਂ ਛੁਟਕਾਰਾ ਪਾਉਣ ਲਈ ਤਰ-ਤਰਾਂ ਦੇ ਸਾਧਾਂ-ਸੰਤਾਂ, ਸਾਧੂਆਂ ਚੇਲਿਆਂ, ਧਾਗਿਆਂ-ਤਵੀਤਾਂ ਤੇ ਜਾਦੂ ਟੂਣਿਆਂ ਆਦਿ ਵਲ ਅਹੁਲਦੇ ਹਨ ਅਤੇ ਇਸ ਤਰਾਂ ਸਿੱਟੇ ਵਜੋਂ ਉਹ ਆਪਣੇ ਅਸਲੀ ਰਸਤੇ ਤੋਂ ਭਟਕ ਜਾਂਦੇ ਹਨ । ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੀ ਸਰਗਰਮੀ ਦਾ ਮੁੱਖ ਨੁਕਤਾ ਇਸ ਮਗਰਲੇ ਰਸਤੇ ਦੇ ਖੋਖਲੇਪਣ ਨੂੰ ਲੋਕਾਂ ਸਾਹਮਣੇ ਲਿਆਉਣਾਂ ਅਤੇ ਉਹਨਾਂ ਦੀਆਂ ਮੁਸ਼ਕਲਾਂ ਦੇ ਹਲ ਕਰਨ ਵਾਲੇ ਅਸਲ ਰਾਹ ਵੱਲ ਇਸ਼ਾਰਾ ਕਰਨਾ ਹੈ ਤਾਂ ਜੋ ਉਹ ਵਹਿਮਾਂ-ਭਰਮਾਂ ਅਤੇ ਅੰਧ ਵਿਸਵਾਸ਼ਾਂ ਦੇ ਹਨੇਰੇ ਜੰਗਲ ਵਿਚ ਨਾ ਭਟਕਦੇ ਫਿਰਨ ।

ਸੋ ਲੋਕਾਂ ਦੀਆ ਭੈੜੀਆਂ ਜਿਉਣ ਹਾਲਤਾਂ ਤੇ ਵਹਿਮਾਂ-ਭਰਮਾਂ ਦੇ ਮੁਕੰਮਲ ਖਾਤਮੇ ਦੀ ਗੱਲਇਹਨਾਂ ਹਾਲਤਾਂ ਨੂੰ ਬਦਲੇ ਬਿਨਾਂ ਨਹੀਂ ਹੋ ਸਕਦੀ । ਪਰ ਕਿਉਂਕਿ ਵਹਿਮਾਂ ਭਰਮਾਂ ਤੇ ਕਿਸਮਤ ਆਦਿ ਦੇ ਚੱਕਰ ਵਿੱਚ ਫਸਿਆ ਮਨੁੱਖ ਇਹਨਾਂ ਹਾਲਤਾਂ ਨੂੰ ਬਦਲਣ ਲਈ ਸੰਘਰਸ਼ ਕਰਨ ਦੇ ਕਾਬਿਲ ਨਹੀਂ ਰਹਿੰਦਾ ਇਸ ਲਈ ਸਾਡਾ ਇਹ ਲਗਾਤਾਰ ਕਾਰਜ ਬਣਦਾ ਹੈ ਕਿ ਅਸੀਂ ਉਹਨਾਂ ਨੂੰ ਇਸ ਚੱਕਰ ਵਿਚੋਂ ਕੱਢਕੇ ਸਹੀ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਸੋਚਣ ਦੇ ਕਾਇਲ ਬਣਾਈਏ ।

ਸੋ ਅੱਜ ਦੀਆਂ ਹਾਲਤਾਂ ਵਿੱਚ ਰੈਸ਼ਨੇਲਿਸਟ ਸੁਸਾਇਟੀ ਦੇ ਕੰਮ ਦੀ ਸਾਰਥਿਕਤਾ ਕੀ ਹੈ ? ਇਸਨੂੰ ਉਪਰੋਕਤ ਪ੍ਰਸੰਗ ਵਿੱਚ ਹੀ ਸਮਝਿਆ ਜਾ ਸਕਦਾ ਹੈ ।

## ਧਰਮ

### ਅਮਰਜੀਤ ਚਾਹਲ

ਮੈਂ ਤੁੱਛ ਬੁੱਧੀ ਦਾ ਮਾਲਕ
ਧਰਮ ਬਾਰੇ ਕੀ ਕਹਿ ਸਕਦਾ ਹਾਂ।
ਇਹ ਬੜਾ 'ਡੂੰਘਾ' ਫਲਸਫ਼ਾ ਹੈ।
ਮੈਂ ਤਾਂ ਬੱਸ ਇਨਾਂ ਜਾਣਦਾ ਹਾਂ
ਛੋਟੀ ਉਮਰ ਤੋਂ ਲੈ ਕੇ ਹੁਣ ਤੱਕ
ਕਿਸੇ ਧਰਮ ਨੇ ਮੈਨੂੰ ਰੋਟੀ ਦੀ ਬੁਰਕੀ ਤੱਕ ਨਹੀਂ ਬਖਸ਼ੀ
ਮੇਰੇ ਪਸੀਨੇ ਦੀ ਕਮਾਈ ਨੂੰ ਠੂੰਗਾ ਹੀ ਮਾਰਿਆ ਹੈ।
—ਕਿਸੇ ਵੀ ਧਰਮ ਨੇ ਮੈਨੂੰ
ਬਚਪਨ ਤੋਂ ਲੈ ਕੇ ਹੁਣ ਤੱਕ
ਤਨ ਢੱਕਣ ਲਈ
ਤਨ ਦੀ ਗੱਲ ਤਾਂ ਦੂਰ ਰਹੀ
ਨੰਗ ਢੱਕਣ ਲਈ-ਦੋ ਗਿਠਾਂ ਲੀਰ ਨਹੀਂ ਦਿੱਤੀ।
ਪਰ ਜਦ ਵੀ ਇਸ ਦੇ ਝੰਡਾ ਬਰਦਾਰ ਮੇਰੇ ਘਰ ਆਏ
ਮੇਰੇ ਕੱਪੜੇ ਲਾਹੁਣ ਤੱਕ ਗਏ।
—ਜਦ ਦੀ ਸੁਰਤ ਸੰਭਾਲੀ ਹੈ
ਤਦ ਤੋਂ ਲੈ ਕੇ ਹੁਣ ਤੱਕ
ਇਕ ਆਪਣਾ ਘਰ ਬਣਾਉਣ ਦਾ ਸੁਫਨਾ
ਸੀਨੇ ਵਿੱਚ ਛੁਪਾਈ ਫਿਰਦਾ ਹਾਂ
ਪਤਾ ਨਹੀਂ ਕਿੰਨੀ ਕੁ ਵਾਰੀ
ਇਸ ਧਰਮ ਨੇ ਮੈਨੂੰ ਬੇ-ਘਰਾਂ ਕੀਤਾ ਅਤੇ
ਆਪਣਾ ਵਿਹੜਾ ਮੋਕਲਾ।
—ਮੇਰੇ ਘਰ ਵਿਚ ਇਸ ਨੇ ਵੰਡਾਂ ਪਾਈਆਂ
ਮੈਨੂੰ ਦੇਸੋਂ ਪ੍ਰਦੇਸੀ ਕੀਤਾ
(ਧਰਮ ਦੇ ਅਧਾਰ ਤੇ ਹੋਈ ਦੇਸ਼ਾਂ ਦੀ ਵੰਡ।)
ਮੇਰੇ ਵਿਚ ਕੁਟ ਕੁਟ ਹੰਕਾਰ ਭਰਿਆ
ਮੈਂ ਦੁਨੀਆਂ ਦੇ ਸਭ ਧਰਮਾਂ ਤੋਂ
ਉਤਮ ਧਰਮ ਦਾ ਪੈਰੋਕਾਰ ਹਾਂ
ਧਰਮ ਜੋ ਸ਼ਾਇਦ ਕਦੇ ਜੀਵਨ ਲਈ ਸੀ
ਹੁਣ ਉਲਟ ਹੋ ਗਿਆ
ਮੈਂ ਪੁਲਟ ਹੋ ਗਿਆ
ਸ਼ਾਇਦ ਇਸ ਕਰਕੇ ਹੀ ਸੋਚਣ ਲੱਗਾ ਹਾਂ
ਧਰਮ ਕੀ?
ਆਖਿਰ ਇਸ ਨੇ ਮੈਨੂੰ ਕੀ ਦਿੱਤਾ?
ਜੋ ਦਿੱਤਾ—
ਯਕੀਨਨ, ਉਹ ਮਨੁੱਖਤਾ ਨਹੀਂ ਹੈ।

## ਸ਼ੰਕਾ ਨਵਿਰਤੀ

ਸ਼ੰਕਾ—ਕੀ ਆਦਮੀ ਦੀ ਰੂਹ ਉਸ ਦੀ ਮੌਤ ਪਿੱਛੋਂ ਭਟਕਦੀ ਹੈ, ਜੇ ਨਹੀਂ ਤਾਂ ਰੂਹ ਕਿੱਥੇ ਜਾਂਦੀ ਹੈ?

ਨਵਿਰਤੀ- ਮੌਤ ਪਿਛੋਂ ਆਦਮੀ ਦੀ ਰੂਹ ਨਾ ਤਾਂ ਭਟਕਦੀ ਹੈ ਅਤੇ ਨਾ ਹੀ ਕਿਤੇ ਜਾਂਦੀ ਹੈ ਕਿਉਂਕਿ ਰੂਹ ਵਰਗੀ ਕੋਈ ਚੀਜ਼ ਨਹੀਂ ਹੁੰਦੀ। ਇਸ ਲਈ ਰੂਹ ਦਾ ਭਟਕਣਾ ਜਾਂ ਕਿਤੇ ਜਾਣ ਦਾ ਸਵਾਲ ਹੀ ਨਿਰਮੂਲ ਹੈ। ਪਰ ਜੇ ਅਸੀਂ ਰੂਹ ਨੂੰ ਆਤਮਾ ਕਹੀਏ ਤਾਂ ਆਤਮਾ ਦਾ ਅਰਥ ਸੁਆਸਾਂ ਜਾਂ ਪ੍ਰਾਣਾਂ ਤੋਂ ਹੈ। ਇਸ ਪ੍ਰਕਾਰ ਮਨੁੱਖ ਵਿਚ ਆਤਮਾ ਹੋਣ ਦਾ ਸੰਕਲਪ ਮਨੁੱਖ ਦੇ ਜਿਉਂਦੇ ਰਹਿਣ ਨਾਲ ਜੁੜਿਆ ਹੋਇਆ ਹੈ। ਜੇ ਅਸੀਂ ਰੂਹ ਨੂੰ ਚੇਤਨਾ ਮੰਨੀਏ ਤਾਂ ਸਾਡੀ ਸਮਝ ਅਨੁਸਾਰ ਚੇਤਨਾ ਪਦਾਰਥ ਤੋਂ ਜਨਮ ਲੈਂਦੀ ਹੈ। ਪਦਾਰਥ ਦੀ ਖਾਸ ਜੀਵ-ਰਸਾਇਣਕ ਬਣਤਰ ਨਸ਼ਟ ਹੋ ਜਾਣ ਨਾਲ ਆਤਮਾ ਵੀ ਨਸ਼ਟ ਹੋ ਜਾਂਦੀ ਹੈ। ਇਸ ਪ੍ਰਕਾਰ ਕਿਸੇ ਆਤਮਾ ਜਾਂ ਰੂਹ ਦੇ ਅਮਰ ਹੋਣ ਦੀ ਕੋਈ ਤੁਕ ਨਹੀਂ ਹੈ।

ਚਰਨਜੀਤ ਕੌਰ ਚੰਨੀ

---



# ਰੇਸ਼ਨੇਲਿਸਟ ਸੁਸਾਇਟੀ ਪੰਜਾਬ ਦਾ ਪਹਿਲਾ ਡੈਲੀਗੇਟ ਇਜਲਾਸ

ਮਿਤੀ 16-17 ਅਗਸਤ 1986 ਨੂੰ ਭਦੌੜ ਵਿਖੇ ਹੋ ਰਿਹਾ ਹੈ

## ਮੁੱਖ ਏਜੰਡੇ

1. ਸੁਸਾਇਟੀ ਦੇ ਵਿਧਾਨ ਅਤੇ ਐਲਾਨਨਾਮੇ ਬਾਰੇ
2. ਪਿਛਲੇ ਕੰਮ ਦਾ ਰਿਵੀਊ।
3. ਆਉਣ ਵਾਲੇ ਸਮੇਂ ਵਿੱਚ ਸੁਸਾਇਟੀ ਦਾ ਕਾਰਜ-ਖੇਤਰ ਤਹਿ ਕਰਨ ਬਾਰੇ।
4. ਇੰਡੀਅਨ ਰੈਸ਼ਨੇਲਿਸਟ ਐਸੋਸ਼ੀਏਸ਼ਨ ਵਿੱਚ ਸ਼ਾਮਲ ਹੋਣ ਬਾਰੇ।
5. ਧਰਮ ਪ੍ਰਤੀ ਸੁਸਾਇਟੀ ਦੀ ਪਹੁੰਚ ਬਾਰੇ।

## ਡੈਲੀਗੇਟ

1. ਇਜਲਾਸ ਵਿੱਚ ਇਕਾਈਆਂ ਦੇ ਪ੍ਰਧਾਨ/ਸਕੱਤਰਾਂ ਤੋਂ ਇਲਾਵਾ ਹਰ ਇਕਾਈ ਦੀ ਕੁਲ ਮੈਂਬਰਸ਼ਿਪ ਵਿਚੋਂ 5 ਮੈਂਬਰਾਂ ਮਗਰ ਇੱਕ ਡੈਲੀਗੇਟ ਸ਼ਾਮਲ ਹੋ ਸਕੇਗਾ।
2 ਡੈਲੀਗੇਟਾਂ ਦੀ ਚੋਣ ਲਈ 31 ਜੁਲਾਈ ਤੱਕ ਦੀ ਮੈਂਬਰਸ਼ਿਪ ਨੂੰ ਅਧਾਰ ਮੰਨਿਆ ਜਾਵੇਗਾ। ਸੋ ਸਾਰੀਆਂ ਇਕਾ- ਈਆਂ ਨੂੰ ਆਪਣੀ ਮੈਂਬਰਸ਼ਿਪ ਦੀਆਂ ਸੂਚੀਆ 31 ਜੁਲਾਈ ਤੱਕ ਸੂਬਾ ਸਕੱਤਰ ਨੂੰ ਪਹੁੰਚਾ ਦੇਣੀਆਂ ਚਾਹੀਦੀਆਂ ਹਨ।

ਨੋਟ :—

1. ਇਜਲਾਸ 16 ਅਗਸਤ ਨੂੰ 1 ਵਜੇ ਸ਼ੁਰੂ ਹੋਵੇਗਾ।
2. ਭਦੌੜ ਬਰਨਾਲਾ-ਬਾਜਾਖਾਨਾਂ ਰੋਡ ਤੇ ਸਥਿਤ ਹੈ।
3. ਅਜਲਾਸ ਦੇ ਸਥਾਨ ਦੀ ਸੂਚਨਾਂ ਭਦੌੜ ਬੱਸ-ਅੱਡੇ ਤੇ ਲਾਈ ਗਈ ਹੋਵੇਗੀ।

ਖਿਮਾ ਯਾਚਨਾ—ਪਟਿਆਲੇ ਵਿਚ ਅਣਸੁਖਾਵੇ ਮਾਹੌਲ ਕਾਰਨ ਹੜਤਾਲ ਰਹਿਣ ਦੇ ਕਾਰਨ ਮੈਗਜ਼ੀਨ ਨੀਯਤ ਸਮੇਂ ਤੋਂ ਕੁਝ ਦਿਨ ਦੇਰੀ ਨਾਲ ਪ੍ਰਕਾਸ਼ਤ ਹੋਣ ਲਈ ਮੁਆਫ਼ੀ ਦੇ ਚਾਹਵਾਨ ਹਾਂ।

ਤਰਕਸ਼ੀਲ ਦ੍ਰਿਸ਼ਟੀਕੋਣ ਨੂੰ ਲੋਕਾਂ ਦੇ ਹਰ ਹਿੱਸੇ ਵਿੱਚ ਵਿਸ਼ਾਲ ਪੱਧਰ ਤੇ ਲੇ ਕੇ ਜਾਣ ਲਈ ਰੇਸ਼ਨੇਲਿਸਟ ਸੁਸਾਇਟੀ ਪੰਜਾਬ ਦੀਆਂ ਹਰ ਇਲਾਕੇ ਵਿੱਚ

# ਇਕਾਈਆਂ ਸਥਾਪਿਤ ਕਰੋ

ਮੈਂਬਰਸ਼ਿਪ ਕਰਨ ਅਤੇ ਇਕਾਈਆਂ ਬਨਾਉਣ ਸਬੰਧੀ ਕੁਝ ਨੁਕਤੇ—

1. ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੀ ਸਥਾਨਕ ਇਕਾਈ ਬਨਾਉਣ ਲਈ ਘੱਟੋ ਘੱਟ 7 ਮੈਂਬਰਾਂ ਦਾ ਹੋਣਾ ਜ਼ਰੂਰੀ ਹੈ।
2. ਮੈਂਬਰ ਬਣਨ ਲਈ ਹੇਠਾਂ ਦਿੱਤਾ ਪ੍ਰਣ-ਪੱਤਰ ਭਰਨਾਂ ਪਵੇਗਾ ਅਤੇ ਮੈਂਬਰ ਬਣਨ ਵਾਲੇ ਵਿਅਕਤੀ ਨੂੰ ਪ੍ਰਣ-ਪੱਤਰ ਵਿਚਲੀਆਂ ਸ਼ਰਤਾਂ ਤੇ ਲਾਜ਼ਮੀ ਹੀ ਪੂਰਾ ਉਤਰਨਾ ਚਾਹੀਦਾ ਹੈ।
3. ਮੈਂਬਰ ਬਣਨ ਲਈ ਮੁਢਲੀ ਮੈਂਬਰਸ਼ਿਪ ਫੀਸ 10 ਰੁਪਏ ਹੈ ਜੋ ਹਰ ਸਾਲ 5 ਰੁਪੈ ਦੇ ਕੇ ਨਵਿਆਈ ਜਾ ਸਕੇਗੀ।
4. ਸਥਾਨਕ ਇਕਾਈ ਨਾ ਬਣਾ ਸਕਣ ਦੀ ਸੂਰਤ ਵਿੱਚ ਇੱਛੁਕ ਵਿਅਕਤੀ ਆਪਣੇ ਨੇੜਲੀ ਇਕਾਈ ਦੇ ਮੈਂਬਰ ਬਣ ਸਕਦੇ ਹਨ।
5 ਮੈਂਬਰਸਿਪ ਕਰਨ ਤੋਂ ਬਾਅਦ ਸੂਬਾ ਕਮਟੀ ਨੂੰ ਸੂਚਿਤ ਕੀਤਾ ਜਾਵੇ। ਬਣਨ ਵਾਲੀ ਇਕਾਈ ਤੇ ਅਹੁਦੇਦਾਰਾ ਦੀ ਚੋਣ ਸੂਬਾ ਕਮੇਟੀ ਦੀ ਨਿਗਰਾਨੀ ਵਿੱਚ ਹੋਵੇਗੀ।
6. ਸੂਬਾ ਕਮੇਟੀ ਨਾਲ ਸੰਪਰਕ ਕਰਨ ਲਈ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੇ ਅਹੁਦੇਦਾਰਾਂ ਦੇ ਨਾਮ ਪਤੇ ਹੇਠਾਂ ਦਿੱਤੇ ਜਾ ਰਹੇ ਹਨ।

ਪ੍ਰਧਾਨ
ਗੁਰਚਰਨ ਸਿੰਘ ਖੇਮੋਆਣਾ
ਸਟੇਟ ਬੈਂਕ ਆਫ਼ ਇੰਡੀਆ
ਬਠਿੰਡਾ ਛਾਉਣੀ, ਫੋਨ 3852

ਸਕੱਤਰ
ਰਾਜਿੰਦਰ ਸਿੰਘ ਮਾਸਟਰ
ਪਿੰਡ ਤੇ ਡਾਕ: ਭਦੌੜ (ਅਗਵਾੜ ਬੁੱਟਰਾਂ ਦਾ)
ਜ਼ਿਲ੍ਹਾ ਸੰਗਰੂਰ

ਖਜ਼ਾਨਚੀ
ਸ਼ਾਮ ਲਾਲ ਵਸੀਕਾ ਨਵੀਸ
ਕੋਰਟ ਰੋਡ, ਸੰਗਰੂਰ

ਮੀਤ ਪ੍ਰਧਾਨ
ਰਾਜਿੰਦਰ ਪਾਲ ਸਿੰਘ
ਹੋਸਟਲ 4-ਡੀ 48 ਪੰਜਾਬੀ ਯੂਨੀਵਰਸਿਟੀ
ਪਟਿਆਲਾ

ਸਹਾਇਕ ਸਕੱਤਰ
ਮੇਘ ਰਾਜ ਰੱਲਾ
ਸਰਕਾਰੀ ਮਿਡਲ ਸਕੂਲ, ਚੱਕ ਪੰਜ ਕੋਹੀ
ਬਲਾਕ ਜਲਾਲਾਬਾਦ II (ਪੱਛਮੀ) ਜ਼ਿਲ੍ਹਾ ਫਿਰੋਜ਼ਪੁਰ

# ਪ੍ਰਣ-ਪੱਤਰ

1 ਮੈਂ ਵਿਗਿਆਨਕ ਸੱਚ ਦਾ ਧਾਰਨੀ ਹਾਂ ਅਤੇ ਵਿਗਿਆਨਕ ਸੱਚ ਨੂੰ ਪ੍ਰਫੁਲਤ ਕਰਨ ਲਈ ਵੱਧ ਤੋਂ ਵੱਧ ਤੋਂ ਵੱਧ ਕੋਸ਼ਿਸ਼ ਕਰਦਾ ਰਹਾਂਗਾ।

2 ਮੈਂ ਕਿਸੇ ਧਾਰਮਿਕ ਸੰਸਥਾ ਜਾਂ ਕਿਸੇ ਜਾਤ-ਪਾਤ ਤੇ ਅਧਾਰਤ ਸੰਸਥਾ ਦਾ ਮੈਂਬਰ ਨਹੀਂ ਬਣਾਂਗਾ।

3 ਮੈਂ ਹਰ ਕਿਸਮ ਦੇ ਪਾਖੰਡਾਂ, ਧਰਮਾਂ, ਭੂਤ-ਪ੍ਰੇਤ, ਆਤਮਾ, ਜੋਤਿਸ਼, ਜਾਤ-ਪਾਤ ਅਤੇ ਹੋਰ ਗੈਰ ਵਿਗਿਆਨਕ ਗੱਲਾਂ ਵਿੱਚ ਵਿਸ਼ਵਾਸ਼ ਨਹੀਂ ਰਖਦਾ ਹਾਂ।

4 ਮੈਂ ਪਖੰਡਾਂ ਦੇ ਧਾਰਨੀਆਂ ਸਾਧਾਂ, ਸੰਤਾਂ, ਰਿਸ਼ੀਆਂ, ਸਵਾਮੀਆਂ ਦੁਆਰਾ ਭੋਲੇ-ਭਾਲੇ ਲੋਕਾਂ ਦੀ ਕੀਤੀ ਜਾ ਰਹੀ ਲੁੱਟ ਦਾ ਵਿਰੋਧ ਕਰਦਾ ਹਾਂ ਅਤੇ ਇਨਾਂ ਲੁਟੇਰਿਆਂ ਦਾ ਆਪਣੀ ਸਮਰੱਥਾ ਅਨੁਸਾਰ ਪਰਦਾ ਫਾਸ਼ ਕਰਦਾ ਰਹਾਂਗਾ।

5 ਮੈਂ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦਾ ਵਫਾਦਾਰ ਮੈਂਬਰ ਰਹਾਂਗਾ।

6 ਮੈਂ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਨੂੰ ਕਿਸੇ ਭੀ ਸਿਆਸੀ/ਨਿਜੀ ਮੰਤਵ ਲਈ ਨਹੀਂ ਵਰਤਾਂਗਾ।

ਨਾਂ............................ ਪਿਤਾ ਦਾ ਨਾਂ............................

ਪਤਾ........................................................

ਕਿੱਤਾ........................ ਯੋਗਤਾ........................ ਉਮਰ............

ਹੋਰ ਵੇਰਵਾ........................................................

ਹਸਤਾਖਰ (............)